# ਕਵੀਸ਼ਰੀ ਪ੍ਰਸੰਗਾਂ ਦੀ ਨਵੀ ਪੁਸਤਕ

# ਦਲੇਰ ਜੋਗੀ

## ਅੰਮ੍ਰਿਤ ਦੀ ਦਾਤ

## ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ

# ਦਲੇਰ ਜੋਗੀ

ਲੇਖਕ :
ਜੋਗਾ ਸਿੰਘ ਜੋਗੀ
ਤੁਗਲਵਾਲਾ, ਗੁਰਦਾਸਪੁਰ (ਪੰਜਾਬ)



ਮੁੱਲ : 40 ਰੁਪਏ

ਪ੍ਰਕਾਸ਼ਕ :
**ਅੰਮ੍ਰਿਤ ਪੁਸਤਕ ਭੰਡਾਰ**
115, ਨਵੀਂ ਘੰਟਾ ਘਰ ਮਾਰਕੀਟ, ਅੰਮ੍ਰਿਤਸਰ
ਫ਼ੋਨ : 9876551421

## ਪੁੱਛ-ਗਿੱਛ ਦਾ ਦਫ਼ਤਰ



## ਭੇਟਾ

ਪੂਜਾਯੋਗ ਉਸਤਾਦ ਸਾਹਿਬ ਜੀ ਅਤੇ ਉਹਨਾਂ ਸੱਜਣਾਂ ਮਿੱਤਰਾਂ ਨੂੰ ਜਿਨ੍ਹਾਂ ਹਰ ਵੇਲੇ ਚੜ੍ਹਦੀ ਕਲਾ ਵਿਚ ਰਹਿਣ ਦਾ ਉਤਸ਼ਾਹ ਤੇ ਮਾਣ ਦਿੱਤਾ।

ਜੋਗੀ ਕਵੀਸ਼ਰ
ਹੈੱਡ-ਕਵਾਰਟਰ ਬਾਬਾ ਬਕਾਲਾ
ਜ਼ਿਲਾ ਅੰਮ੍ਰਿਤਸਰ (ਪੰਜਾਬ)

# ਮੇਰਾ ਖ਼ਿਆਲ

ਕਿਸੇ ਦੀ ਜੋ ਰੋਟੀ ਨਿੰਦੇ, ਉਸ ਦੇ ਖ਼ਿਲਾਫ਼ ਹਾਂ ਮੈਂ,
ਝੂਠੀ ਜੋ ਸਿਫ਼ਤ ਕਰੇ, ਉਸ ਦਾ ਮੈਂ ਯਾਰ ਨਹੀਂ।
ਔਰਤਾਂ ਤੇ ਘੋੜੀਆਂ ਦਾ ਹੁੰਦਾ ਨਹੀਂ ਮਜ਼ਹਬ ਕੋਈ,
ਮਾਇਆ ਦੇ ਪ੍ਰੇਮੀ ਹੁੰਦੇ ਬਾਪ ਦੇ ਵੀ ਯਾਰ ਨਹੀਂ।
ਡਾਕਟਰ ਦੇਵਤਾ ਜੇ ਨੇਕ ਦਿਲੋਂ ਸੇਵਾ ਕਰੇ,
ਲੋਭੀ ਆਦਮੀ ਦਾ ਕੁੱਤੇ ਜਿੰਨਾ ਵੀ ਵਕਾਰ ਨਹੀਂ।
ਗਾਉਣ ਵਾਲਾ ਕਾਹਦਾ ਜਿਹਤੋਂ ਖ਼ੁਸ਼ ਨਾ ਸਰੋਤੇ ਹੋਣ,
ਸਿੱਖ ਕਾਹਦਾ 'ਜੋਗੀ' ਸ਼ੁੱਧ ਜਿਸ ਦਾ ਵਿਚਾਰ ਨਹੀਂ।

# ਹੋਰ

ਸਾਦਗੀ ਦਾ ਜਿਊਣ ਚੰਗਾ ਕਹਿੰਦੇ ਨੇ ਸਿਆਣੇ ਲੋਕ,
ਘਰ ਨੂੰ ਉਜਾੜ ਕੇ ਤੇ ਟੌਹਰ ਨਹੀਂ ਵਿਖਾਈਦਾ।
ਮਿਹਣੇ ਮਾਰ-ਮਾਰ ਕੇ ਸ਼ਰੀਕ ਜੀਹਨੂੰ ਵੱਢ ਦੇਣ,
ਆਖਦੇ ਸਿਆਣੇ ਐਡਾ ਨੱਕ ਨਹੀਂ ਵਧਾਈਦਾ।
ਖਪ ਗਏ ਹਜ਼ਾਰਾਂ ਹੁਸ਼ਿਆਰੀਆਂ ਦੀ ਖੱਡ ਵਿਚ,
ਸੱਜਣਾਂ ਦੇ ਘਰ ਬਿਨਾਂ ਕੰਮ ਤੋਂ ਨਹੀਂ ਜਾਈਦਾ।
'ਜੋਗੀ ਸਿੰਘ' ਕਹਿੰਦਾ ਸਦਾ ਗੁਰਮੁਖੋ ਖ਼ਿਆਲ ਰੱਖੋ,
ਸੱਚ ਦੀ ਤਲਾਸ਼ ਅਤੇ ਦੇਸ਼ ਦੀ ਭਲਾਈ ਦਾ।



## ਪ੍ਰਸੰਗ
# ਜਨਮ ਛੇਵੇਂ ਪਾਤਸ਼ਾਹ

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਵਿਆਹ 23 ਹਾੜ, ਸੰਮਤ 1636 ਬਿਕਰਮੀ ਨੂੰ ਮਉ ਪਿੰਡ, ਤਹਿਸੀਲ ਫ਼ਿਲੌਰ, ਜ਼ਿਲਾ ਜਲੰਧਰ ਵਿਚ ਮਾਤਾ ਗੰਗਾ ਜੀ ਨਾਲ ਹੋਇਆ। ਕਾਫ਼ੀ ਸਮਾਂ (ਤਕਰੀਬਨ 15 ਸਾਲ) ਬੀਤ ਗਿਆ ਪਰ ਮਹਾਰਾਜ ਜੀ ਦੇ ਘਰ ਕੋਈ ਪੁੱਤਰ ਪੈਦਾ ਨਹੀਂ ਹੋਇਆ। ਗੁਰੂ ਜੀ ਦੇ ਵੱਡੇ ਭਰਾ ਪ੍ਰਿਥੀ ਚੰਦ ਦੇ ਘਰ ਇਕ ਪੁੱਤਰ ਪੈਦਾ ਹੋਇਆ, ਜਿਸ ਦਾ ਨਾਂ ਮਿਹਰਬਾਨ ਸੀ। ਪ੍ਰਿਥੀ ਚੰਦ ਗੁਰੂ ਘਰ ਦਾ ਵਿਰੋਧੀ ਸੀ। ਉਹ ਗੁਰੂ ਰਾਮਦਾਸ ਜੀ ਦਾ ਵੱਡਾ ਪੁੱਤਰ ਹੋਣ ਦੇ ਨਾਤੇ ਗੱਦੀ 'ਤੇ ਆਪਣਾ ਹੱਕ ਸਮਝਦਾ ਸੀ ਪਰ ਕਿਉਂਕਿ ਗੁਰੂ ਅਰਜਨ ਦੇਵ ਜੀ ਆਤਮਿਕ ਤੌਰ 'ਤੇ ਬਹੁਤ ਉੱਚੇ ਸਨ, ਇਸ ਲਈ ਉਹਨਾਂ ਨੂੰ ਗੁਰ-ਗੱਦੀ ਦਾ ਮਾਲਕ ਬਣਾਇਆ ਗਿਆ। ਸੰਗਤਾਂ ਭੇਟਾਵਾਂ ਲੈ ਕੇ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਪੁੱਜਦੀਆਂ। ਬਹੁਤ ਕੀਮਤੀ ਵਸਤਾਂ ਗੁਰੂ ਜੀ ਦੇ ਦਰ 'ਤੇ ਭੇਟਾ ਕੀਤੀਆਂ ਜਾਂਦੀਆਂ। ਇਕ ਦਿਨ ਮਾਤਾ ਗੰਗਾ ਜੀ ਨੇ ਕੀਮਤੀ ਵਸਤਰ ਅਤੇ ਦੁਸ਼ਾਲੇ ਧੁੱਪੇ ਸੁੱਕਣੇ ਪਾਏ। ਮਾਤਾ

ਜੀ ਦੀ ਜੇਠਾਣੀ ਬੀਬੀ ਕਰਮੋ (ਪ੍ਰਿਥੀ ਚੰਦ ਦੀ ਘਰ ਵਾਲੀ) ਦੀ ਨਜ਼ਰ ਜਦੋਂ ਝਿਲਮਿਲ-ਝਿਲਮਿਲ ਕਰਦੇ ਦੁਸ਼ਾਲਿਆਂ 'ਤੇ ਪਈ, ਮਨ ਲਲਚਾ ਗਿਆ। ਦਿਲ ਵਿਚ ਸੋਚਿਆ ਕਿ ਗੰਗਾ ਕਿੱਡੇ ਕਰਮਾਂ ਵਾਲੀ ਹੈ। ਕਾਸ਼! ਇਹ ਕੀਮਤੀ ਵਸਤਰ ਸਾਡੇ ਘਰ ਹੁੰਦੇ।

ਸ਼ਾਮ ਨੂੰ ਜਦੋਂ ਪ੍ਰਿਥੀ ਚੰਦ ਘਰ ਆਇਆ ਤਾਂ ਕਰਮੋ ਟੁੱਟੀ ਮੰਜੀ 'ਤੇ ਮਾੜੀ ਜਿਹੀ ਚਾਦਰ ਲੈ ਕੇ ਲੰਮੀ ਪੈ ਗਈ। ਪ੍ਰਿਥੀ ਚੰਦ ਨੇ ਪੁੱਛਿਆ, "ਕਰਮੋ! ਕੀ ਗੱਲ ਹੈ?" ਤਾਂ ਅੱਗੋਂ ਕਰਮੋ ਨੇ ਉੱਤਰ ਦਿੱਤਾ ਕਿ ਜੇ ਤੂੰ ਆਪਣੇ ਪਿਤਾ ਦੀ ਸੇਵਾ ਕਰਦਾ ਤਾਂ ਗੱਦੀ ਦਾ ਮਾਲਕ ਤੂੰ ਹੋਣਾ ਸੀ। ਜੋ ਕੀਮਤੀ ਵਸਤਾਂ, ਗਹਿਣੇ, ਦੁਸ਼ਾਲੇ ਅੱਜ ਮੇਰੀ ਦਰਾਣੀ ਗੰਗਾ ਸਾਂਭੀ ਬੈਠੀ ਹੈ, ਉਹ ਸਾਰੀਆਂ ਚੀਜ਼ਾਂ ਮੇਰੇ ਕੋਲ ਹੁੰਦੀਆਂ। ਮੇਰੀ ਤਾਂ ਕਿਸਮਤ ਸੜ ਗਈ। ਪ੍ਰਿਥੀ ਚੰਦ ਨੇ ਬੜੇ ਪਿਆਰ ਨਾਲ ਕਰਮੋ ਨੂੰ ਆਖਿਆ, "ਵਾਹ! ਤੂੰ ਵੀ ਕਿੰਨੀ ਭੋਲੀ ਹੈਂ? ਕਮਲੀਏ! ਇਹ ਸਭ ਕੁਝ ਤਾਂ ਸਾਡਾ ਹੀ ਹੈ। ਗੰਗਾ ਘਰ ਕਿਹੜਾ ਪੁੱਤਰ ਹੈ, ਗੁਰੂ ਅਰਜਨ ਤੋਂ ਪਿੱਛੋਂ ਗੱਦੀ ਦਾ ਮਾਲਕ ਤਾਂ ਮੇਰਾ ਪੁੱਤਰ ਹੀ ਬਣੇਗਾ। ਗੰਗਾ ਜੋ ਸਾਂਭ ਕੇ ਰੱਖ ਰਹੀ ਹੈ, ਉਹ ਸਾਡੇ ਮਿਹਰਬਾਨ ਜੋਗਾ ਹੀ ਤਾਂ ਹੈ। ਜਿਵੇਂ ਪ੍ਰਿਥੀ ਚੰਦ ਕਰਮੋ ਨੂੰ ਸਮਝਾਉਣ ਦਾ ਯਤਨ ਕਰ ਰਿਹਾ ਸੀ। ਉਸ ਦਾ ਵੇਰਵਾ ਇਸ ਤਰ੍ਹਾਂ ਕੀਤਾ ਜਾਂਦਾ ਹੈ:

ਬੈਂਤ

1

ਜੀਹਦਾ ਹੱਕ ਆਖ਼ਰ ਉਹਨੇ ਸਾਂਭਣਾ ਏਂ,



ਸਦਾ ਚੱਲਣਾ ਨਹੀਂ ਚਲਾਕੀਆਂ ਨੇ।
ਕੱਖਾਂ ਹੇਠ ਨਹੀਂ ਅੱਗ ਨੇ ਲੁਕ ਸਕਣਾ,
ਝੁਕਣਾ ਵਾਂਗ ਕਮਾਨ ਦੇ ਆਕੀਆਂ ਨੇ।
ਸਭ ਕੁਝ ਸਾਂਭਣਾ ਏਂ ਮਿਹਰਬਾਨ ਸਾਡੇ,
ਸਦਾ ਚੱਲਣੇ ਨਹੀਂ ਹੇਰ-ਫੇਰ ਕਰਮੋ।
ਤੇਰੇ ਗ਼ਮਾਂ ਦੀ ਰਾਤ ਨੇ ਮੁੱਕ ਜਾਣਾ,
ਆਉਣ ਵਾਲੀ ਏ ਸੁਖੀ ਸਵੇਰ ਕਰਮੋ।

2

ਅਸਾਂ ਅਰਜ਼ੀ ਸਰਕਾਰ ਨੂੰ ਭੇਜ ਦਿੱਤੀ,
ਉਹਨਾਂ ਸਾਨੂੰ ਇਨਸਾਫ਼ ਲਈ ਸੱਦਿਆ ਏ।
ਚੰਦ ਦਿਨਾਂ ਅੰਦਰ ਹੌਲਾ ਫੁੱਲ ਹੋ ਜੂ,
ਜਿਹੜਾ ਪੂਜਾ ਦੀ ਗੋਲਕ ਨਾਲ ਲੱਦਿਆ ਏ।
ਅਸੀਂ ਵੱਡੇ ਹਾਂ ਗੱਦੀ ਦਾ ਹੱਕ ਸਾਡਾ,
ਅੱਜ ਜਬਰ ਜਿਹੜੇ ਕਲ੍ਹ ਨੂੰ ਜੇਰ ਕਰਮੋ।
ਤੇਰੇ ਗ਼ਮਾਂ ਦੀ... ...

3

ਬੜੇ ਬੰਦੇ ਸਰਕਾਰ ਵਿਚ ਯਾਰ ਮੇਰੇ,
ਸਾਰੇ ਅਸਾਂ ਨੂੰ ਹੱਕ ਦਿਵਾਉਣ ਵਾਲੇ।
ਸਾਡੇ ਨਾਲ ਮੁਕਾਬਲਾ ਕਰੂ ਕਿਹੜਾ,
ਕਾਹਨੂੰ ਘਾਬਰੀਂ ਏਂ ਦਿਨ ਭੌਣ ਵਾਲੇ।
ਟੁੱਟੀ ਮੰਜੀ ਤਿਆਗ ਤੇ ਉੱਠ ਅੜੀਏ,
ਕਿਸਮਤ ਦੇਣੀ ਹੈ ਮਾਇਆ ਨੇ ਫੇਰ ਕਰਮੋ।

ਤੇਰੇ ਗ਼ਮਾਂ ਦੀ... ...

4

ਲਾਲਚ ਦੇ ਕੇ ਖ਼ਰੀਦੇ ਮਸੰਦ ਬਾਬੇ,
ਹਰ ਜਗ੍ਹਾ ਕਰ ਰਹੇ ਪ੍ਰਚਾਰ ਮੇਰਾ।
ਗਲਕਾਰ ਬੰਦੇ ਦੁਨੀਆਂ ਬਦਲ ਦਿੰਦੇ,
ਸਾਰੇ ਗ਼ਮਾਂ ਦਾ ਲਾਹੁਣਗੇ ਭਾਰ ਮੇਰਾ।
ਗੱਲ ਕਰੇਂ ਮਾਮੂਲੀ ਦੁਸ਼ਾਲਿਆਂ ਦੀ,
ਲੱਗ ਜਾਣਗੇ ਮਾਇਆ ਦੇ ਢੇਰ ਕਰਮੋ।
ਤੇਰੇ ਗ਼ਮਾਂ ਦੀ... ...

5

ਬੰਦੇ ਚੰਦ ਜੋ ਕਰਨਗੇ ਗੱਲ ਉਹਦੀ,
ਸਾਰੇ ਮਾਇਆ ਦੇ ਨਾਲ ਭਰਮਾ ਲਵਾਂਗਾ।
ਅੱਜ ਗਾਉਂਦੇ ਨੇ ਉਸ ਦੇ ਗੁਣ ਜਿਹੜੇ,
ਥੋੜ੍ਹੇ ਸਮੇਂ ਤੀਕਰ ਪਿੱਛੇ ਲਾ ਲਵਾਂਗਾ।
ਚਾਨਣ ਕਰਾਂਗਾ ਆਪਣੇ ਖ਼ਿਆਲ ਦਾ ਮੈਂ,
ਉੱਡ ਜਾਣਗੇ ਸਾਰੇ ਹਨੇਰ ਕਰਮੋ।
ਤੇਰੇ ਗ਼ਮਾਂ ਦੀ... ...

6

ਗੰਗਾ ਜਿਹੜੇ ਦੁਸ਼ਾਲੇ ਸੁਕਾ ਰਹੀ ਹੈ,
ਉਹ ਵੀ ਜਾਣ ਸਾਰੇ ਮਿਹਰਬਾਨ ਜੋਗੇ।
ਗੰਗਾ ਔਂਤਰੀ ਚੱਲੀ ਹੈ ਜੱਗ ਵਿਚੋਂ,
ਉਹਦੇ ਮਹਿਲ ਗਹਿਣੇ ਸਾਡੀ ਸ਼ਾਨ ਜੋਗੇ।
ਸਾਡੇ ਕਦਮਾਂ 'ਤੇ,
ਕੁਲ ਤਾਕਤਾਂ ਦੇਵਾਂਗੇ ਗੇਰ ਕਰਮੋ।
ਤੇਰੇ ਗ਼ਮਾਂ ਦੀ... ...

7

ਮਰਦ ਮਰਨ ਤਕ ਹੌਂਸਲਾ ਹਾਰਦੇ ਨਹੀਂ,
ਅਸਾਂ ਕਲ੍ਹ ਗੱਦੀ ਉਪਰ ਬਹਿ ਜਾਣਾ।
ਤੂੰ ਹੀ ਦੱਸ ਖਾਂ ਜਿਨ੍ਹਾਂ ਘਰ ਪੁੱਤ ਹੈ ਨਹੀਂ,
ਉਹਨਾਂ ਜੱਗ ਤੋਂ ਨਾਲ ਕੀ ਲੈ ਜਾਣਾ।
ਜਦੋਂ ਇਕ ਹੋ ਜੇ ਗੁਰੂ ਸਾਰਿਆਂ ਦਾ,
'ਜੋਗੀ' ਮੇਟ ਦਿੰਦੇ ਮੇਰ-ਤੇਰ ਕਰਮੋ।
ਤੇਰੇ ਗ਼ਮਾਂ ਦੀ ਰਾਤ ਨੇ ਮੁੱਕ ਜਾਣਾ,
ਆਉਣ ਵਾਲੀ ਏ ਸੁਖੀ ਸਵੇਰ ਕਰਮੋ।

ਜਦੋਂ ਇਹਨਾਂ ਗੱਲਾਂ ਦਾ ਪਤਾ ਦਾਸੀ ਰਾਹੀਂ ਮਾਤਾ ਗੰਗਾ ਜੀ ਨੂੰ ਲੱਗਾ ਤਾਂ ਮਾਤਾ ਜੀ ਨੂੰ ਬਹੁਤ ਦੁੱਖ ਹੋਇਆ। ਜਿਠਾਣੀ ਦੇ ਮਿਹਣਿਆਂ ਨੇ ਸੀਨਾ ਵਿੰਨ੍ਹ ਦਿੱਤਾ। ਮਾਤਾ ਜੀ ਨੇ ਬੜੀ ਅਧੀਨਗੀ ਸਹਿਤ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਆਪਣੇ ਦਿਲ ਦੇ ਦੁੱਖ ਤੋਂ ਜਾਣੂ ਕਰਵਾਇਆ। ਸ਼ਾਂਤੀ ਦੇ ਪੁੰਜ ਨਿਰਵੈਰ ਸਤਿਗੁਰੂ ਜੀ ਨੇ ਸਮਝਾਇਆ "ਗੰਗਾ! ਸ਼ਰੀਕਾਂ ਦੇ ਤਾਹਨਿਆਂ ਦੀ ਪ੍ਰਵਾਹ ਨਾ ਕਰਦੇ ਹੋਏ ਵਾਹਿਗੁਰੂ ਦਾ ਨਾਂ ਜਪੀ ਚੱਲੋ, ਉਹ ਸਭ ਮੁਰਾਦਾਂ ਪੂਰੀਆਂ ਕਰ ਸਕਦਾ ਹੈ। ਉਸ ਦੇ ਦਰ

ਘਰ ਕੋਈ ਘਾਟਾ ਨਹੀਂ। ਜੇ ਕਰਮੋ ਈਰਖਾ ਤੇ ਹੰਕਾਰ-ਵੱਸ ਹੋ ਕੇ ਮੰਦੇ ਬੋਲ ਬੋਲਦੀ ਹੈ ਤਾਂ ਤੁਸੀਂ ਸੁਣੀ ਵੀ ਅਣਸੁਣੀ ਕਰ ਛੱਡੋ। ਵਾਹਿਗੁਰੂ ਭਲੀ ਕਰੇਗਾ।"

ਪਰ ਗੰਗਾ ਜੀ ਨੇ ਕਿਹਾ, "ਆਪ ਦਾ ਹੁਕਮ ਸਤਿ ਹੈ। ਮੇਰੇ ਮਨ ਵਿਚ ਸਾੜਾ ਜਾਂ ਹੰਕਾਰ ਕੋਈ ਨਹੀਂ। ਪਰ ਸਤਿਗੁਰੂ ਜੀ! ਕੀ ਮੈਨੂੰ ਪੁੱਤਰ ਨਹੀਂ ਬਖ਼ਸ਼ੋਗੇ? ਦਾਤਾ! ਮੈਂ ਔਂਤਰੀ ਨਾ ਅਖਵਾਵਾਂ। ਜਗਤ ਦੀਆਂ ਮੁਰਾਦਾਂ ਪੂਰੀਆਂ ਕਰਨ ਵਾਲੇ ਬਖ਼ਸ਼ਿਸ਼ਾਂ ਦੇ ਭੰਡਾਰੇ ਸਤਿਗੁਰੂ! ਮੇਰੀ ਇਸ ਨਿਮਾਣੀ ਦੀ ਝੋਲੀ ਵਿਚ ਪੁੱਤਰ ਦੀ ਖ਼ੈਰ ਪਾ ਦਿਉ।"

ਗੁਰੂ ਜੀ ਨੇ ਉੱਤਰ ਦਿੱਤਾ, "ਗੰਗਾ! ਜੇ ਪੁੱਤਰ ਦੀ ਇੱਛਾ ਹੈ ਤਾਂ ਗੁਰੂ ਨਾਨਕ ਜੀ ਦੇ ਪੁਰਾਣੇ ਤੇ ਪੁੱਜੇ ਹੋਏ ਸਿੱਖ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਪਾਸ ਜਾਉ, ਉਹ ਤੁਹਾਡੀ ਮੁਰਾਦ ਪੂਰੀ ਕਰਨਗੇ।"

ਮਾਤਾ ਜੀ ਨੇ ਚੰਗੇ ਵਧੀਆ ਭੋਜਨ ਤਿਆਰ ਕਰਵਾਏ। ਦਾਸੀ ਨੂੰ ਨਾਲ ਲੈ ਕੇ ਰੱਥ 'ਤੇ ਚੜ੍ਹ ਕੇ ਸ਼ਾਹੀ ਠਾਠ ਨਾਲ ਬੀੜ ਵਿਚ ਪੁੱਜੇ। ਪਰ ਬਾਬਾ ਬੁੱਢਾ ਜੀ ਖ਼ੁਸ਼ ਨਾ ਹੋਏ। ਬਾਬਾ ਜੀ ਨੇ ਕਿਹਾ, "ਮੈਂ ਅਜਿਹੇ ਪਦਾਰਥਾਂ ਦੇ ਯੋਗ ਨਹੀਂ। ਮੈਂ ਤਾਂ ਰੁੱਖੀ-ਮਿੱਸੀ ਖਾਣ ਵਾਲਾ ਹਾਂ।" ਮਾਤਾ ਜੀ ਨੇ ਹੱਥ ਜੋੜ ਕੇ ਦਿਲ ਦੀ ਮੰਗ ਬਾਬਾ ਬੁੱਢਾ ਜੀ ਪਾਸ ਇਉਂ ਰੱਖੀ:

**ਸ਼ੇਅਰ**

ਹੱਥ ਜੋੜ ਕੇ ਗੰਗਾ ਨੇ ਅਰਜ਼ ਕੀਤੀ,



ਮੇਰੀ ਬੇਨਤੀ ਕਰੋ ਪ੍ਰਵਾਨ ਬਾਬਾ।
ਕਰੋ ਮਿਹਰ ਨਿਥਾਵੀਂ ਨੂੰ ਥਾਂ ਦੇਵੋ,
ਦੇਂਦੇ ਤੁਸੀਂ ਨਿਮਾਣੇ ਨੂੰ ਮਾਣ ਬਾਬਾ।
ਪੁੱਤਾਂ ਬਿਨਾਂ ਹੈ ਜੱਗ 'ਤੇ ਜੀਣ ਕਾਹਦਾ,
ਕਾਹਦੀ ਖ਼ੁਸ਼ੀ ਜੇ ਹੈ ਨਹੀਂ ਸੰਤਾਨ ਬਾਬਾ।
ਢੋਈ ਕਿਤੇ ਨਹੀਂ ਔਂਤਰੇ ਮਾਪਿਆਂ ਨੂੰ,
ਨਾਲ ਪੁੱਤਰਾਂ ਵੱਸੇ ਜਹਾਨ ਬਾਬਾ।
ਪੁੱਤਾਂ ਨਾਲ ਹੀ ਜੱਗ 'ਤੇ ਸਾਂਝ ਪੈਂਦੀ,
ਪੁੱਤਾਂ ਨਾਲ ਜਹਾਨ 'ਤੇ ਸ਼ਾਨ ਬਾਬਾ।
ਸੁੰਞੇ ਮਹਿਲ ਡਰਾਵਣੇ ਜਾਪਦੇ ਨੇ,
ਝੋਰੇ ਗ਼ਮਾਂ ਦੇ ਜਿਸਮ ਨੂੰ ਖਾਣ ਬਾਬਾ।
ਪੁੱਤਰ ਮਿੱਠਾ ਮੇਵਾ ਹੁੰਦੇ ਮਾਪਿਆਂ ਲਈ,
ਪੁੱਤਰ ਠੰਢ ਕਲੇਜੇ ਨੂੰ ਪਾਉਣ ਬਾਬਾ।
ਬਿਨਾਂ ਪੁੱਤਰਾਂ ਸੁੰਞਾ ਸੰਸਾਰ ਜਾਪੇ,
ਸਕੇ ਸੋਧਰੇ ਠੋਕਰਾਂ ਲਾਣ ਬਾਬਾ।
ਬਿਨਾਂ ਪੁੱਤਰਾਂ ਜ਼ਿੰਦਗੀ ਨਰਕ ਜਾਪੇ,
ਦਿਲ ਨੂੰ ਨਹੀਂ ਭਾਉਂਦਾ ਪੀਣ-ਖਾਣ ਬਾਬਾ।
ਪੁੱਤਰ ਹੁੰਦੇ ਡੰਗੋਰੀ ਨੇ ਮਾਪਿਆਂ ਲਈ,
ਮਾਪੇ ਡਿੱਗਣ ਤੇ ਪੁੱਤਰ ਉਠਾਣ ਬਾਬਾ।
ਤਾਰੋ ਦੁਖੀ ਨੂੰ ਕੌਮੀ ਜਰਨੈਲ ਬਣ ਕੇ,
'ਜੋਗੀ' ਗੁਰਮੁਖਾਂ ਦੇ ਮਿਹਰਬਾਨ ਬਾਬਾ।

ਬਾਬਾ ਜੀ ਨੇ ਅੱਗੇ ਕਿਹਾ, "ਮਾਤਾ ਜੀ! ਮੈਂ ਤਾਂ ਤੁਹਾਡੇ

ਘਰ ਦਾ ਘਾਹੀ ਤੇ ਸੇਵਕ ਹਾਂ। ਜੇ ਮੇਰੇ ਵਿਚ ਅਜਿਹੀਆਂ ਤਾਕਤਾਂ ਹੋਣ ਤਾਂ ਮੈਂ ਘਾਹ ਕਾਹਨੂੰ ਖੋਦਾਂ ਤੇ ਤਬੇਲੇ ਕਾਹਨੂੰ ਹੂੰਝਾਂ। ਇਹ ਸਭ ਸ਼ਕਤੀਆਂ ਦੇ ਮਾਲਕ ਗੁਰੂ ਜੀ ਆਪ ਹਨ। ਉਹਨਾਂ ਕੋਲ ਬੇਨਤੀ ਕਰੋ।"

ਮਾਤਾ ਜੀ ਨਿਰਾਸ਼ ਹੋ ਕੇ ਵਾਪਸ ਆ ਗਏ। ਜਦੋਂ ਗੁਰੂ ਅਰਜਨ ਦੇਵ ਜੀ ਨੂੰ ਸਾਰੀ ਗੱਲ ਦਾ ਪਤਾ ਲੱਗਾ ਤਾਂ ਸਤਿਗੁਰੂ ਜੀ ਕਹਿਣ ਲੱਗੇ, "ਗੰਗਾ! ਸੰਤਾਂ ਦੇ ਦਰਬਾਰ ਵਿਚ ਟੌਹਰ ਨਾਲ ਨਹੀਂ ਜਾਈਦਾ, ਰੱਬ ਦੇ ਪਿਆਰੇ ਵਿਖਾਵੇ ਅਤੇ ਅਡੰਬਰਾਂ 'ਤੇ ਪ੍ਰਸੰਨ ਨਹੀਂ ਹੁੰਦੇ। ਆਪਣੇ ਹੱਥੀਂ ਭੋਜਨ ਤਿਆਰ ਕਰ ਕੇ, ਨਿਮਾਣੇ ਬਣ ਕੇ ਸ਼ਰਧਾ ਨਾਲ ਪੈਦਲ ਚੱਲ ਕੇ ਜਾਉ। ਬਾਬਾ ਜੀ ਜ਼ਰੂਰ ਬਖ਼ਸ਼ਿਸ਼ ਕਰਨਗੇ।"

ਮਾਤਾ ਜੀ ਨੇ ਪੂਰਨ ਸ਼ਰਧਾ ਨਾਲ ਆਪਣੇ ਹੱਥੀਂ ਚੱਕੀ 'ਤੇ ਆਟਾ ਪੀਸਿਆ, ਹੱਥੀਂ ਗੁੰਨ੍ਹਿਆ, ਮਿੱਸੀਆਂ ਰੋਟੀਆਂ ਪਕਾਈਆਂ, ਆਪ ਦੁੱਧ ਰਿੜਕ ਕੇ ਮੱਖਣ ਤੇ ਲੱਸੀ ਤਿਆਰ ਕੀਤੀ। ਮਿੱਸੀਆਂ ਰੋਟੀਆਂ, ਗੰਢੇ, ਦਹੀਂ, ਮੱਖਣ ਤੇ ਲੱਸੀ ਮਾਤਾ ਜੀ ਨੇ ਸਿਰ 'ਤੇ ਚੁੱਕ ਲਏ ਅਤੇ ਪੈਦਲ ਚੱਲ ਕੇ ਸਾਦੇ ਕੱਪੜਿਆਂ ਵਿਚ ਮਾਤਾ ਜੀ ਬੀੜ ਵਿਚ ਪੁੱਜੇ। ਬਾਬਾ ਜੀ ਨੇ ਵੇਖ ਕੇ ਆਖਿਆ, "ਵਾਹ, ਧੰਨ ਭਾਗ ਹਨ ਮੇਰੇ। ਹਾਂ, ਠੀਕ ਹੈ ਜੇ ਮਾਤਾ ਪੁੱਤਾਂ ਦਾ ਖ਼ਿਆਲ ਨਾ ਕਰੇ ਤਾਂ ਹੋਰ ਕੌਣ ਕਰੇਗਾ?"

ਬਾਬਾ ਜੀ ਤਾਂ ਪ੍ਰਸ਼ਾਦੇ ਖੋਲ੍ਹ ਰਹੇ ਸਨ ਅਤੇ ਮਾਤਾ ਗੰਗਾ ਜੀ ਇਕ ਦਿਲ ਦੀ ਅਰਦਾਸ ਬਾਬਾ ਬੁੱਢਾ ਜੀ ਦੇ ਚਰਨਾਂ ਵਿਚ ਇਉਂ ਕਰੀ ਜਾ ਰਹੇ ਸਨ:



ਦੋਤਾਰਾ

1

ਜਾਂ ਜਾ ਕੇ ਮਾਤਾ ਬੀੜ ਪੁੱਜੀ,
ਅਰਜ਼ਾਂ ਹੱਥ ਬੰਨ੍ਹ ਕੇ ਕਰਦੀ।
ਪੁੱਤਰਾਂ ਬਿਨ ਬਾਬਾ ਜੀ,
ਬੇੜੀ ਨਹੀਂ ਮਾਪਿਆਂ ਦੀ ਤਰਦੀ।
ਹਾਂ ਦੁਖੀ ਜਿਠਾਣੀ ਤੋਂ,
ਮੇਰੇ ਦਿਲ ਦੀ ਆਸ ਪੁਜਾਵੋ।
ਹੈ ਅਰਜ਼ ਨਿਮਾਣੀ ਦੀ,
ਝੋਲੀ ਖ਼ੈਰ ਪੁੱਤਰ ਦੀ ਪਾਵੋ।

2

ਘਰ ਬਾਹਰ ਡਰਾਉਣਾ ਏਂ,
ਜਿਥੇ ਨਜ਼ਰ ਪੁੱਤਰ ਨਹੀਂ ਆਉਂਦੇ।
ਮਾਇਆ ਦਾ ਮੁੱਲ ਨਹੀਂ,
ਜਿਥੇ ਪੁੱਤਰ ਨਹੀਂ ਠੰਢ ਪਾਉਂਦੇ।
ਉਮਰਾਂ ਦੇ ਥੱਕੇ ਹਾਂ,
ਸਾਡੇ ਕੁਲ ਥਕੇਵੇਂ ਲਾਹਵੋ।
ਹੈ ਅਰਜ਼... ...

3

ਤਕਦੀਰਾਂ ਬਦਲ ਦਿਉ,
ਬਾਬਾ ਮੇਖ ਰੇਖ ਵਿਚ ਮਾਰੋ।

ਲਾਉ ਚੱਪੂ ਮਿਹਰਾਂ ਦੇ,
ਸਾਡਾ ਡੁੱਬਦਾ ਬੇੜਾ ਤਾਰੋ।
ਲਿਖੋ ਭਾਗ ਨਿਭਾਗੀ ਦੇ,
ਸਾਡੇ ਸੁੱਤੇ ਕਰਮ ਜਗਾਵੋ।
ਹੈ ਅਰਜ਼... ...

4

ਹੈ ਮਾਇਆ ਘੂਰ ਰਹੀ,
ਦਿਲ ਨੂੰ ਲਾਉਂਦੇ ਸੇਕ ਦੁਸ਼ਾਲੇ।
ਬਿਨ ਸਾਡੇ ਵਾਰਸ ਤੋਂ,
ਬਾਬਾ ਹੋਰ ਨਾ ਕੋਈ ਸੰਭਾਲੇ।
ਸਾਹ ਸੁਖ ਦਾ ਆਵੇ ਕੋਈ,
ਸਾਡੇ ਕਿਲ੍ਹੇ ਦੁੱਖਾਂ ਦੇ ਢਾਹਵੋ।
ਹੈ ਅਰਜ਼... ...

5

ਇਕ ਲਾਲ ਬਖ਼ਸ਼ ਦਿਉ,
ਜਿਹੜਾ ਘਰ ਕਰ ਦਏ ਰੁਸ਼ਨਾਈਆਂ।
ਕੋਈ ਹੋਰ ਆਸਰਾ ਨਹੀਂ,
ਤਾਂ ਮੈਂ ਦਰ ਤੁਹਾਡੇ 'ਤੇ ਆਈ ਆਂ।
ਦੁਖੀਆਂ ਦੇ ਜ਼ਖ਼ਮਾਂ 'ਤੇ,
ਬਾਬਾ ਮਰ੍ਹਮ ਮਿਹਰ ਦੀ ਲਾਵੋ।
ਹੈ ਅਰਜ਼... ...



6

ਮਾਲਕ ਗੁਰ ਗੱਦੀ ਦੇ,
ਪੰਚਮ ਗੁਰੂ ਨਾਮ ਦੇ ਦਾਨੀ।
ਉਹ ਮੈਨੂੰ ਕਹਿੰਦੇ ਸੀ,
ਤਾਰੂ ਬਾਬਾ ਬ੍ਰਹਮ ਗਿਆਨੀ।
ਘਰ ਚਾਨਣ ਹੋ ਜਾਵੇ,
ਐਸਾ ਸੱਚ ਦਾ ਦੀਪ ਜਗਾਵੋ।
ਹੈ ਅਰਜ਼... ...

7

ਜਿਸ ਘਰ ਵਿਚ ਬਾਲ ਨਹੀਂ,
ਵੱਢ-ਵੱਢ ਖਾਂਦੇ ਮਹਿਲ ਡਰਾਉਣੇ।
ਹੈ ਕਥਨ ਦਾਨਾਵਾਂ ਦੇ,
ਮਾਪੇ ਬਾਲ ਤੇ ਪੁੱਤ ਖਿਡੌਣੇ।
ਅਸੀਂ ਪਰਖ 'ਤੇ ਪਰਖੇ ਗਏ,
ਹੋਰ ਨਾ ਮਹਾਂਪੁਰਸ਼ੋ ਅਜ਼ਮਾਵੋ।
ਹੈ ਅਰਜ਼... ...

8

ਪ੍ਰਸ਼ਾਦੇ ਮਿੱਸੇ ਸੀ,
ਗੰਢੇ ਨਾਲ ਜੱਟਾਂ ਦਾ ਖਾਣਾ।
ਤੁਹਾਡੇ ਦਰ ਆ ਗਈ ਹਾਂ,
ਬਾਬਾ ਮੈਂ ਖ਼ਾਲੀ ਨਹੀਂ ਜਾਣਾ।

ਤਰਲੇ ਲਏ 'ਜੋਗੀ ਸਿੰਹਾਂ',
ਕਹਿੰਦੀ ਦਿਲ ਮੇਰਾ ਨਾ ਢਾਹਵੋ।
ਹੈ ਅਰਜ਼ ਨਿਮਾਣੀ ਦੀ,
ਝੋਲੀ ਖ਼ੈਰ ਪੁੱਤਰ ਦੀ ਪਾਵੋ।

ਬਾਬਾ ਬੁੱਢਾ ਜੀ ਮਿਹਰ ਦੇ ਘਰ ਵਿਚ ਆ ਗਏ। ਬਾਬਾ ਜੀ ਬੜੇ ਪ੍ਰੇਮ ਨਾਲ ਪ੍ਰਸ਼ਾਦਾ ਛੱਕ ਰਹੇ ਸਨ ਅਤੇ ਨਾਲ ਹੀ ਗੰਢਾ ਭੰਨੀ ਜਾਣ ਅਤੇ ਨਾਲ ਹੀ ਮਾਤਾ ਜੀ ਨੂੰ ਵਰ ਦੇਈ ਜਾ ਰਹੇ ਸਨ। ਜਦੋਂ ਗੰਢੇ 'ਤੇ ਮੁੱਕੀ ਮਾਰੀ ਤਾਂ ਇਕ ਛੋਟਾ ਜਿਹਾ ਗੰਢਾ ਨਿਕਲ ਕੇ ਦੂਰ ਜਾ ਡਿੱਗਾ ਤਾਂ ਬਾਬਾ ਜੀ ਨੇ ਕਿਹਾ, "ਮਾਤਾ ਜੀ! ਆਪ ਦੇ ਘਰ ਐਸਾ ਬਲੀ ਮਹਾਂਪੁਰਸ਼ ਪੈਦਾ ਹੋਵੇਗਾ ਜੋ ਦੁਸ਼ਟਾਂ ਤੁਰਕਾਂ ਦੇ ਸਿਰ ਇਉਂ ਭੰਨੇਗਾ, ਜਿਸ ਤਰ੍ਹਾਂ ਮੈਂ ਗੰਢੇ ਭੰਨਦਾ ਹਾਂ। ਉਹ ਮਹਾਨ ਯੋਧਾ ਮੀਰੀ-ਪੀਰੀ ਦਾ ਮਾਲਕ ਅਤੇ ਤੇਗ਼ ਦਾ ਧਨੀ ਹੋਵੇਗਾ।" ਬਾਬਾ ਬੁੱਢਾ ਜੀ ਮਿਹਰਾਂ ਵਿਚ ਆਏ ਮਾਤਾ ਗੰਗਾ ਜੀ ਨੂੰ ਇਸ ਤਰ੍ਹਾਂ ਵਰ ਦੇ ਰਹੇ ਹਨ:

ਨਵੀਨ ਝੋਕ

1

ਗੰਢਾ ਭੰਨ ਚੱਕਿਆ ਬਾਬੇ,
ਪ੍ਰੇਮ ਸੇ ਛਕਿਆ ਬਾਬੇ,
ਬੋਲੇ ਫਿਰ ਬ੍ਰਹਮ ਗਿਆਨੀ,
ਗੋਬਿੰਦ ਪਧਾਰੇਗਾ।
ਮਾੜੇ ਨੂੰ ਜੀਵਨ ਬਖ਼ਸ਼ੂ,



ਦੁਸ਼ਟਾਂ ਨੂੰ ਮਾਰੇਗਾ।
ਹੋਵੇਗਾ ਬਲੀ ਸੂਰਮਾ।

2

ਦਰਸ਼ਨ ਨੂੰ ਲੋਕ ਆਉਣਗੇ,
ਮੂੰਹ ਮੰਗੇ ਫਲ ਪਾਉਣਗੇ,
ਸਾਰਾ ਜੱਗ ਸਿਫ਼ਤ ਕਰੇਗਾ,
ਮਾੜੇ ਦੀ ਢਾਲ ਦੀ।
ਦੁਨੀਆਂ 'ਤੇ ਉਪਮਾ ਹੋ ਜੂ,
ਗੰਗਾ ਦੇ ਲਾਲ ਦੀ।
ਬੋਲੇ ਇਉਂ ਬ੍ਰਹਮ ਗਿਆਨੀ।

3

ਦੁਨੀਆਂ 'ਤੇ ਛੱਲੀ ਨਾ ਛੱਡੂ,
ਨੇਕੀ ਦੇ ਝੰਡੇ ਗੱਡੂ,
ਤਕੜੇ ਦੀ ਆਕੜ ਭੰਨੂ,
ਸੱਚ ਨੂੰ ਸਤਿਕਾਰੇਗਾ।
ਮਾੜੇ ਨੂੰ ਜੀਵਨ... ...

4

ਜਿਹਨਾਂ ਨੇ ਟੱਕਰ ਲਾਉਣੀ,
ਉਹਨਾਂ ਨੇ ਧੌਣ ਭਨਾਉਣੀ,
ਤੁਰੇਗਾ ਨਬਜ਼ ਸਮਝ ਕੇ,
ਸਮੇਂ ਦੀ ਚਾਲ ਦੀ।
ਦੁਨੀਆਂ 'ਤੇ ਉਪਮਾ ਹੋ ਜੂ,
ਗੰਗਾ ਦੇ... ...

5

ਪਾਪਾਂ ਦਾ ਨਾਸ ਕਰੇਗਾ,
ਸੱਚ ਦਾ ਪ੍ਰਕਾਸ਼ ਕਰੇਗਾ,
ਜ਼ਿੰਦਗੀ ਵਿਚ ਜਿੱਤਾਂ ਜਿੱਤੂ,
ਕਦੇ ਨਾ ਹਾਰੇਗਾ।
ਮਾੜੇ ਨੂੰ ਜੀਵਨ... ...

6

ਜਿਹਨਾਂ ਨੇ ਕਰਨਾ ਸਾੜਾ,
ਉਹਨਾਂ ਦਾ ਹੋਊ ਉਜਾੜਾ,
ਤਰਨੇ ਜੋ ਓਟ ਤੱਕਣਗੇ,
ਗੋਬਿੰਦ ਪ੍ਰਿਤਪਾਲ ਦੀ।
ਦੁਨੀਆਂ 'ਤੇ ਉਪਮਾ... ...

7

ਪਿਉ ਦਾ ਸੁਖ ਲਊ ਪਾਤਸ਼ਾਹ,
ਸੋਹਣਿਆਂ ਦਾ ਹੋਊ ਪਾਤਸ਼ਾਹ,
ਦੁਸ਼ਟਾਂ ਦਾ ਨਾਸ ਕਰੇਗਾ,
ਧਰਮ ਸ਼ਿੰਗਾਰੇਗਾ।
ਮਾੜੇ ਨੂੰ ਜੀਵਨ... ...

8

ਦੂਰਾਂ ਤੋਂ ਲੋਕ ਆਉਣਗੇ,
ਸਤਿਗੁਰੂ ਦੇ ਦਰਸ ਪਾਉਣਗੇ,



ਪ੍ਰਿਥੀ ਚੰਦ ਕਰੂ ਈਰਖਾ,
ਭੇਟਾ ਹੋਊ ਕਾਲ ਦੀ।
ਦੁਨੀਆਂ 'ਤੇ ਉਪਮਾ... ...

9

ਮਾਤਾ ਜੀ ਤੁਹਾਡੀ ਸੇਵਾ,
ਸੇਵਾ ਨੂੰ ਲੱਗੂ ਮੇਵਾ,
ਸਤਿਗੁਰੂ ਮਹਾਂਬਲੀ ਹੋਵੇਗਾ,
ਸੋਢੀ ਕੁਲ ਤਾਰੇਗਾ।
ਮਾੜੇ ਨੂੰ ਜੀਵਨ... ...

10

ਅਰਸ਼ਾਂ 'ਚੋਂ ਫੁੱਲ ਵਰ੍ਹਨਗੇ,
ਦਿਉਤੇ ਆ ਦਰਸ ਕਰਨਗੇ,
ਦਰਸ਼ਨ ਕਰ ਤਰੂ ਪਾਰਟੀ,
'ਜੋਗੀ' ਦੇ ਨਾਲ ਦੀ।
ਦੁਨੀਆਂ 'ਤੇ ਉਪਮਾ ਹੋ ਜੂ,
ਗੰਗਾ ਦੇ ਲਾਲ ਦੀ।
ਬੋਲੇ ਇਉਂ ਬ੍ਰਹਮ ਗਿਆਨੀ।

ਬਾਬਾ ਜੀ ਦੇ ਮੁੱਖ ਵਿਚੋਂ ਨਿਕਲੇ ਇਹਨਾਂ ਬਚਨਾਂ ਨੂੰ ਸੁਣ ਕੇ ਮਾਤਾ ਜੀ ਬਹੁਤ ਪ੍ਰਸੰਨ ਹੋਏ। ਚਾਈਂ-ਚਾਈਂ ਮਾਤਾ ਜੀ ਵਾਪਸ ਗੁਰੂ ਕੀ ਵਡਾਲੀ ਪਹੁੰਚੇ। ਆ ਕੇ ਸਾਰੀ ਗੱਲ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੱਸੀ। ਸਮਾਂ ਬੀਤਦਾ ਗਿਆ। ਅਖ਼ੀਰ

ਉਹ ਸਮਾਂ ਆ ਗਿਆ ਜਿਸ ਦਿਨ ਦੀ ਬੜੇ ਚਿਰਾਂ ਤੋਂ ਉਡੀਕ ਸੀ। ਬਾਬਾ ਬੁੱਢਾ ਜੀ ਦਾ ਵਰ ਪੂਰਾ ਹੋ ਗਿਆ। ਸੰਮਤ 1652 ਬਿਕਰਮੀ, 21 ਹਾੜ, ਹਾੜ ਵਦੀ ਏਕਮ ਮੁਤਾਬਿਕ 19 ਜੂਨ ਸੰਨ 1595 ਈਸਵੀ ਨੂੰ ਪਿੰਡ ਵਡਾਲੀ ਵਿਖੇ ਮਾਤਾ ਗੰਗਾ ਜੀ ਦੀ ਕੁੱਖੋਂ ਛੇਵੇ ਪਾਤਸ਼ਾਹ ਨੇ ਜਨਮ ਲਿਆ। ਉਸ ਵੇਲੇ ਵਡਾਲੀ ਵਿਚ ਕਿਵੇਂ ਰੌਣਕਾਂ ਲੱਗੀਆਂ, ਕਿਵੇਂ ਅਰਸ਼ਾਂ ਵਿਚੋਂ ਦੇਵਤਿਆਂ ਨੇ ਫੁੱਲ ਬਰਸਾਏ, ਇਸ ਤਰ੍ਹਾਂ ਬਿਆਨ ਕੀਤਾ ਜਾਂਦਾ ਹੈ:

ਕਾਫ਼ੀ

1

ਸ਼ੁਭ ਦਿਹਾੜਾ ਇੱਕੀ ਹਾੜ ਦਾ,
ਲੱਗਿਆ ਪੱਖ ਸਵੇਰੇ ਦਾ।
ਸੀ ਪ੍ਰਕਾਸ਼ ਸੂਰਜੋਂ ਬਹੁਤਾ,
ਸਤਿਗੁਰੂ ਜੀ ਦੇ ਚਿਹਰੇ ਦਾ।
ਸੰਮਤ ਸੋਲਾਂ ਸੌ ਬਵੰਜਾ,
ਟਾਹਰਾਂ ਲਾਈਆਂ ਲੋਕਾਂ ਨੇ।
ਹਰਿਗੋਬਿੰਦ ਦੇ ਜਨਮ 'ਤੇ ਖ਼ੁਸ਼ੀਆਂ,
ਬਹੁਤ ਮਨਾਈਆਂ ਲੋਕਾਂ ਨੇ।

2

ਭਾਗ ਲੱਗਾ ਗੰਗਾ ਦੇ ਘਰ ਨੂੰ,
ਧੀਰਜ ਮਿਲੀ ਨਿਮਾਣੀ ਨੂੰ।
ਮਹਾਰਾਜ ਨੇ ਲਾਲ ਬਖ਼ਸ਼ਿਆ,
ਜੱਗ ਦੇ ਮੋਹਣੇ ਖਾਣੀ ਨੂੰ।



ਸਤਿਗੁਰੂ ਦੇ ਹੱਥਾਂ 'ਚ ਮੋਹਰਾਂ,
ਝੋਲੀ ਪਾਈਆਂ ਲੋਕਾਂ ਨੇ।
ਹਰਿਗੋਬਿੰਦ ਦੇ ਜਨਮ... ...

3

ਬਿਜਲੀ ਦੇ ਪ੍ਰਕਾਸ਼ ਤੋਂ ਵਧ ਕੇ,
ਚਿਹਰਾ ਚਮਕਾਂ ਮਾਰੇ ਪਿਆ।
ਜੱਗ ਤੋਂ ਜਾਬਰ ਮੇਟ ਦੇਵੇਗਾ,
ਭਰਦਾ ਵਕਤ ਹੁੰਗਾਰੇ ਪਿਆ।
ਚਰਨਾਂ 'ਤੇ ਸ਼ਰਧਾ ਨਾਲ ਧੌਣਾਂ,
ਆਣ ਝੁਕਾਈਆਂ ਲੋਕਾਂ ਨੇ।
ਹਰਿਗੋਬਿੰਦ ਦੇ ਜਨਮ... ...

4

ਦਾਈ ਆਖੇ ਗੁਰੂ ਸਾਹਿਬ ਜੀ,
ਭਾਗ ਜਗਾ'ਤੇ ਮਾਲਕ ਨੇ।
ਜਿਸ ਦੀ ਛਾਂ ਸੰਸਾਰ ਨੇ ਬਹਿਣਾ,
ਬੂਟੇ ਲਾ'ਤੇ ਮਾਲਕ ਨੇ।
ਦਰਸ਼ਨ ਨੂੰ ਦਰਵਾਜ਼ੇ ਅੱਖਾਂ,
ਆਣ ਵਿਛਾਈਆਂ ਲੋਕਾਂ ਨੇ।
ਹਰਿਗੋਬਿੰਦ ਦੇ ਜਨਮ... ...

5

ਬਾਬਾ ਬੁੱਢਾ ਗੱਲ ਸੁਣਦਿਆਂ,
ਬੀੜ ਸਾਹਿਬ ਤੋਂ ਚੱਲਿਆ ਏ।

ਬਾਬੇ ਬੁੱਢੇ ਨੂੰ ਸ਼ੁਭ ਸੁਨੇਹਾ,
ਸਤਿਗੁਰੂ ਜੀ ਨੇ ਘੱਲਿਆ ਏ।
ਕਰਮਾਂ ਵਾਲੀ ਗੁਰੂ ਵਡਾਲੀ,
ਟਾਹਰਾਂ ਲਾਈਆਂ ਲੋਕਾਂ ਨੇ।
ਹਰਿਗੋਬਿੰਦ ਦੇ ਜਨਮ... ...

6

ਅਰਸ਼ਾਂ ਵਿਚੋਂ ਦੇਵਤੇ ਪਰੀਆਂ,
ਖ਼ੁਸ਼ੀ 'ਚ ਫੁੱਲ ਵਰ੍ਹਾਉਂਦੇ ਸੀ।
ਰੂਪ ਸਿੱਖਾਂ ਦਾ ਧਾਰ-ਧਾਰ ਕੇ,
ਦਰਸ਼ਨ ਕਰਨੇ ਆਉਂਦੇ ਸੀ।
ਸੱਚੀਆਂ ਖ਼ਬਰਾਂ ਬਾਬਾ ਜੀ ਨੂੰ,
ਆਣ ਪੁਚਾਈਆਂ ਲੋਕਾਂ ਨੇ।
ਹਰਿਗੋਬਿੰਦ ਦੇ ਜਨਮ... ...

7

ਭਾਈ ਗੁਰਦਾਸ ਤੇ ਬਾਬਾ ਬੁੱਢਾ,
ਦਰਸ਼ਨ ਕਰਨ ਆਏ ਸੀ।
ਗੁਰੂ ਸਾਹਿਬ ਨੂੰ ਨਾਲ ਲਿਜਾ ਕੇ,
ਦੋਨਾਂ ਦਰਸ਼ਨ ਪਾਏ ਸੀ।
ਮੰਨ ਲੈਣੀਆਂ 'ਜੋਗੀ ਸਿੰਘਾ',
ਕੁਲ ਸਚਾਈਆਂ ਲੋਕਾਂ ਨੇ।
ਹਰਿਗੋਬਿੰਦ ਦੇ ਜਨਮ 'ਤੇ ਖ਼ੁਸ਼ੀਆਂ,
ਬਹੁਤ ਮਨਾਈਆਂ ਲੋਕਾਂ ਨੇ।



ਜਦੋਂ ਪ੍ਰਿਥੀ ਚੰਦ ਦੀ ਘਰ ਵਾਲੀ ਕਰਮੋ ਨੂੰ ਖ਼ਬਰ ਮਿਲੀ ਕਿ ਮੇਰੀ ਦਰਾਣੀ ਗੰਗਾ ਦੇ ਘਰ ਪੁੱਤਰ ਪੈਦਾ ਹੋ ਗਿਆ ਹੈ ਤਾਂ ਉਸ ਨੂੰ ਸੋਗ ਪੈ ਗਿਆ। ਸੜ-ਬਲ ਕੇ ਕੋਲੇ ਹੋ ਗਈ। ਉਹਨਾਂ ਦੀਆਂ ਮੰਦੀਆਂ ਨੀਚ ਆਸਾਂ ਉਪਰ ਪਾਣੀ ਫਿਰ ਗਿਆ। ਕਰਮੋ ਇਕ ਟੁੱਟੀ ਜਿਹੀ ਮੰਜੀ 'ਤੇ ਮੈਲੀ ਜਿਹੀ ਚਾਦਰ ਲੈ ਕੇ ਲੰਮੀ ਪੈ ਗਈ। ਪ੍ਰਿਥੀ ਚੰਦ ਬਾਹਰੋਂ ਆਇਆ ਤਾਂ ਕਰਮੋ ਨੂੰ ਐਸੀ ਹਾਲਤ ਵਿਚ ਵੇਖਿਆ ਅਤੇ ਪੁੱਛਿਆ, "ਕੀ ਕਾਰਨ ਹੈ?" ਕਰਮੋ ਨੇ ਕ੍ਰੋਧ ਨਾਲ ਆਖਿਆ, "ਤੂੰ ਤਾਂ ਕਾਸੇ ਜੋਗਾ ਹੋਇਆ ਹੀ ਨਾ। ਜੇ ਤੂੰ ਆਪਣੇ ਪਿਤਾ ਦੀ ਸੇਵਾ ਕਰਦਾ ਤਾਂ ਅੱਜ ਗੱਦੀ ਦਾ ਮਾਲਕ ਤੂੰ ਹੁੰਦਾ। ਤੇਰੇ ਵਰ ਝੂਠੇ ਹੋ ਗਏ, ਬਾਬਾ ਬੁੱਢਾ ਜੀ ਦਾ ਵਰ ਪੂਰਾ ਹੋ ਗਿਆ।" ਦਿਲ ਦੀ ਦੁੱਖਾਂ ਭਰੀ ਕਹਾਣੀ ਅਤੇ ਤਾਹਨੇ-ਮਿਹਣੇ ਕਰਮੋ ਆਪਣੇ ਪਤੀ ਪ੍ਰਿਥੀ ਚੰਦ ਨੂੰ ਇਸ ਤਰ੍ਹਾਂ ਦੱਸ ਰਹੀ ਹੈ:

### ਦਵੱਈਆ

1

ਬਾਬਾ ਬੁੱਢਾ ਸਿੱਖ ਗੁਰੂ ਦਾ,
ਤੁਸੀਂ ਗੁਰੂ ਦੇ ਬੇਟੇ।
ਪੂਰੇ ਹੋ ਗਏ ਬੋਲ ਮਰਦ ਦੇ,
ਤੁਹਾਥੋਂ ਗਏ ਨਹੀਂ ਮੇਟੇ।
ਐਵੇਂ ਮੈਨੂੰ ਖ਼ੁਸ਼ ਰੱਖਣ ਲਈ,
ਲਾਰੇ ਲੱਪੇ ਲਾਵੇਂ।

ਕੀਤੇ ਬਚਨ ਅਧੂਰੇ ਰਹਿ ਗਏ,
ਫੋਕਾ ਗੁਰੂ ਕਹਾਵੇਂ।

2

ਵੇਖੋ ਪਤੀ ਜੀ ਤੁਸੀਂ ਵੀ ਜੇਕਰ,
ਪਿਤਾ ਦੀ ਸੇਵਾ ਕਰਦੇ।
ਭੁੱਖ ਨਾ ਤੱਕਦੇ ਐਸ਼ ਭੋਗਦੇ,
ਨੈਂ ਮਾਇਆ ਦੀ ਤਰਦੇ।
ਮੈਨੂੰ ਦਿੱਸਦਾ ਗੱਪਾਂ ਮਾਰੇਂ,
ਭੁੱਖ ਨੂੰ ਗੱਫੇ ਲਾਵੇਂ।
ਕੀਤੇ ਬਚਨ... ...

3

ਜਿਹੜਾ ਏਥੇ ਸੇਵਾ ਕਰਦਾ,
ਉਹੋ ਮੇਵਾ ਲੈਂਦਾ।
ਜੱਗ 'ਤੇ ਸੱਚ ਦੀ ਪੂਜਾ ਹੁੰਦੀ,
ਪੋਲਾ ਪਿੱਛੇ ਪੈਂਦਾ।
ਹੁਣ ਨੀਂਗਰ ਨਹੀਂ ਬਣਿਆ ਜਾਣਾ,
ਵੱਟਣੇ ਮਲ-ਮਲ ਨਹਾਵੇਂ।
ਕੀਤੇ ਬਚਨ... ...

4

ਵਾਕ ਤਾਂ ਤੁਸਾਂ ਅਨੇਕਾਂ ਛੱਡੇ,
ਪੂਰਾ ਇਕ ਨਹੀਂ ਹੋਇਆ।



ਸੋਢੀ ਬਣ ਕੇ ਝੂਠ ਬੋਲਿਆ,
ਪਹਿਲਾ ਰੋਹਬ ਵੀ ਖੋਹਿਆ।
ਜਾਪ ਜਪੇ ਨਾ ਦੋਹਰੀ ਤੇਹਰੀ,
ਮਾਲਾ ਕਾਹਤੋਂ ਪਾਵੇਂ।
ਕੀਤੇ ਬਚਨ... ...

5

ਸੁਣੋ ਪਤੀ ਜੀ ਝੂਠ ਨਹੀਂ ਗੱਲਾਂ,
ਹੁਣ ਤੂੰ ਪਿੱਛੇ ਰਹਿ ਗਿਆ।
ਹੁਣ ਗੱਦੀ ਨਹੀਂ ਸਾਨੂੰ ਮਿਲਣੀ,
ਅਰਜਨ ਬਾਜ਼ੀ ਲੈ ਗਿਆ।
ਤੈਨੂੰ ਕੋਈ ਨਹੀਂ ਸੀਸ ਨਿਵਾਉਂਦਾ,
ਤੂੰ ਜਿਧਰ ਵੀ ਜਾਵੇਂ।
ਕੀਤੇ ਬਚਨ... ...

6

ਜਿਹੜੇ ਸਿੱਖ ਲਿਆਉਂਦੇ ਭੇਟਾ,
ਸਭ ਅਰਜਨ ਵੱਲ ਜਾਂਦੇ।
ਹੋਸ਼ ਕਰੋ ਕੋਈ ਸਾਡੇ ਘਰ 'ਚੋਂ,
ਦਾਣੇ ਮੁੱਕਦੇ ਜਾਂਦੇ।
ਜਾਪਣ ਖ਼ਾਲੀ ਹੋਏ ਭੜੋਲੇ,
ਖੋਲ੍ਹ ਵੇਖ ਲੈ ਭਾਵੇਂ।
ਕੀਤੇ ਬਚਨ... ...

7

ਗੁਰੂ ਅਰਜਨ ਨੇ ਸਾਡੇ ਨਾਲੋਂ,
ਹੁਣ ਪਿੱਛੇ ਨਹੀਂ ਪੈਣਾ।
ਤੁਹਾਡਾ ਸਭ ਕੁਝ ਝੂਠ ਹੋ ਗਿਆ,
ਮੈਂ ਜਿਊਂਦੀ ਨਹੀਂ ਰਹਿਣਾ।
ਦਿੱਸਦੀ ਏ ਗੱਲ ਉਹ ਨਹੀਂ ਹੋਣੀ,
ਜੋ ਤੂੰ ਕਰਨੀ ਚਾਹਵੇਂ।
ਕੀਤੇ ਬਚਨ... ...

8

ਜੇ ਹਿੰਮਤ ਨਹੀਂ ਤੋੜ ਪੁੱਜਣ ਦੀ,
ਤੁਰਨਾ ਮੂਲ ਨਾ ਚਾਹੀਏ।
ਜੇ ਕੀਲਣ ਦੀ ਜਾਚ ਨਾ ਹੋਵੇ,
ਨਾਗ ਨੂੰ ਹੱਥ ਕਿਉਂ ਪਾਈਏ।
ਜੇ ਸੁਆਮੀ ਜੀ ਸੱਚ ਨਹੀਂ ਪੱਲੇ,
ਕਿਉਂ ਮੱਥਾ ਟਿਕਵਾਵੇਂ।
ਕੀਤੇ ਬਚਨ... ...

9

ਮੇਰਾ ਪੁੱਤਰ ਪਿੱਛੇ ਰਹਿ ਜੂ,
ਗੰਗਾ ਦਾ ਪੁੱਤ ਅੱਗੇ।
ਜਾ ਕੇ ਵੇਖ ਵਡਾਲੀ ਅੰਦਰ,
ਗੈਸ ਖ਼ੁਸ਼ੀ ਦੇ ਜਗੇ।



ਜੇ ਕੋਈ ਹੁੰਦਾ ਹੀਲਾ ਕਰ ਲੈ,
ਮੱਤ ਪਿੱਛੋਂ ਪਛਤਾਵੇਂ।
ਕੀਤੇ ਬਚਨ... ...

10

ਟੁੱਟੀ ਜਿਹੀ ਮੰਜੀ 'ਤੇ ਕਰਮੋ,
ਤਾਣ ਲੰਮੀਆਂ ਪੈ ਗਈ।
ਪੈਰਾਂ ਵੱਲੇ ਬਹਿ ਕੇ ਗੋਲੀ,
ਤਲੀਆਂ ਝੱਸਣ ਡਹਿ ਗਈ।
ਕਹਿੰਦੀ ਮੈਨੂੰ ਸਮਝ ਨਹੀਂ ਆਉਂਦੀ,
ਕੀ 'ਜੋਗੀ ਜੀ' ਗਾਵੇਂ।
ਕੀਤੇ ਬਚਨ ਅਧੂਰੇ ਰਹਿ ਗਏ,
ਫੋਕਾ ਗੁਰੂ ਕਹਾਵੇਂ।

ਪ੍ਰਿਥੀ ਚੰਦ ਨੇ ਆਖਿਆ, "ਕਰਮੋ! ਇਹ ਕਿਹੜੀ ਗੱਲ ਹੈ। ਜੇ ਗੰਗਾ ਘਰ ਪੁੱਤਰ ਹੋ ਗਿਆ ਤਾਂ ਫਿਰ ਕੀ ਹੋ ਗਿਆ। ਮੈਂ ਹਰਿਗੋਬਿੰਦ ਨੂੰ ਮਰਵਾ ਦਿਆਂਗਾ। ਕਰਮੋ! ਗੱਦੀ ਦਾ ਮਾਲਕ ਤੇਰਾ ਪੁੱਤਰ ਮਿਹਰਬਾਨ ਹੀ ਬਣੇਗਾ। ਇਹ ਧਨ, ਦੌਲਤ, ਸੁੰਦਰ ਬਸਤਰ ਅਤੇ ਦੁਸ਼ਾਲੇ ਸਾਰੇ ਸਾਡੇ ਪੁੱਤਰ ਦੇ ਹੀ ਹੋਣਗੇ। ਕਰਮੋ! ਤੂੰ ਵੇਖੀ ਜਾਵੀਂ, ਮੈਂ ਕੀ-ਕੀ ਕਾਰੇ ਕਰਦਾ ਹਾਂ। ਜਿੰਨਾ ਚਿਰ ਮੈਂ ਹਰਿਗੋਬਿੰਦ ਨੂੰ ਮਰਵਾ ਨਹੀਂ ਲੈਂਦਾ, ਮੈਂ ਆਰਾਮ ਨਾਲ ਨਹੀਂ ਬੈਠਾਂਗਾ।"

ਸਭ ਤੋਂ ਪਹਿਲਾਂ ਪ੍ਰਿਥੀ ਚੰਦ ਨੇ ਦਾਈ ਨੂੰ ਖ਼ਰੀਦਿਆ ਜੋ

ਛੇਵੇਂ ਪਾਤਸ਼ਾਹ ਦੀ ਖਿਡਾਵੀ ਸੀ। ਪ੍ਰਿਥੀ ਚੰਦ ਨੇ ਦਾਈ ਨੂੰ ਆਖਿਆ ਕਿ ਤੂੰ ਆਪਣੇ ਥਣਾਂ ਨੂੰ ਜ਼ਹਿਰ ਲਗਾ ਕੇ ਬਾਲਕੇ ਨੂੰ ਦੁੱਧ ਚੁੰਘਾ ਦੇ। ਈਰਖਾ ਦੇ ਵੱਸ ਹੋਇਆ ਪ੍ਰਿਥੀ ਚੰਦ ਖਿਡਾਵੀ ਨੂੰ ਛੇਵੇਂ ਪਾਤਸ਼ਾਹ ਨੂੰ ਮਾਰਨ ਵਾਸਤੇ ਇਉਂ ਕਹਿ ਰਿਹਾ ਹੈ:

### ਬੈਂਤ

ਬੜੇ ਨਾਲ ਠਰ੍ਹੰਮੇ ਦੇ ਕਹੇ ਪ੍ਰਿਥੀਆ,
ਗ਼ੌਰ ਨਾਲ ਸੁਣ ਲੈ ਮੇਰੀ ਗੱਲ ਮਾਈ।
ਪੁੱਤਰ ਹੋ ਗਿਆ ਘਰ ਵਿਰੋਧੀਆਂ ਦੇ,
ਮੇਰੇ ਕਾਲਜੇ ਨੂੰ ਪੈਂਦੇ ਸੱਲ ਮਾਈ।
ਤੈਨੂੰ ਏਸ ਲਈ ਟੋਲ ਕੇ ਸੱਦਿਆ ਮੈਂ,
ਬੜਾ ਕੀਮਤੀ ਹੈ ਪਲ-ਪਲ ਮਾਈ।
ਅਸਲ ਬੰਦੇ ਦੇ ਵੱਸ ਨਹੀਂ ਗੱਲ ਹੁੰਦੀ,
ਮੌਕਾ ਮੇਲ ਦਿੰਦਾ ਅੰਨ-ਜਲ ਮਾਈ।
ਫੇਰ ਪਰਤ ਕੇ ਉਹ ਵਾਪਸ ਨਹੀਂ ਆਉਂਦੇ,
ਗਏ ਤੀਰ ਕਮਾਨ 'ਚੋਂ ਚੱਲ ਮਾਈ।
ਕਾਮਯਾਬੀਆਂ ਉਹਨਾਂ ਦੇ ਪੈਰ ਚੁੰਮਣ,
ਲੈਂਦੇ ਮੁਸ਼ਕਲਾਂ ਨੂੰ ਜਿਹੜੇ ਝੱਲ ਮਾਈ।
ਹਵਾ ਚੱਲੀ ਹੈ ਸਾਡੇ ਵਿਰੁੱਧ ਜਿਹੜੀ,
ਅਕਲ ਨਾਲ ਤੂੰ ਪਾਉਣੀ ਹੈ ਠੱਲ੍ਹ ਮਾਈ।
ਹੋਣੀ ਵਰਤਦੀ ਪੀਰ ਪੈਗ਼ੰਬਰਾਂ 'ਤੇ,
ਰੋਕ ਸਕਿਆ ਨਹੀਂ ਰਾਜਾ ਨਲ ਮਾਈ।



ਮਾਇਆ ਨਾਲ ਤੈਨੂੰ ਮਾਲਾਮਾਲ ਕਰਦੂੰ,
ਮਸਲਾ ਤੂੰ ਹੀ ਕਰਨਾ ਸਾਡਾ ਹੱਲ ਮਾਈ।
ਮੌਕਾ ਬਣੇ ਤਾਂ ਮਕਰ ਭਗਵਾਨ ਕਰਦਾ,
ਭਾਵੇਂ ਹੋਵੇ ਅੱਗੇ ਰਾਜਾ ਬਲ ਮਾਈ।
ਅਰਜਨ ਦੇਵ ਦਾ ਪੁੱਤਰ ਨਾ ਰਹੇ ਜਿਊਂਦਾ,
ਤੈਨੂੰ ਏਸ ਲਈ ਰਿਹਾ ਹਾਂ ਘੱਲ ਮਾਈ।
ਮੇਰੇ ਕਾਲਜੇ ਦੀ ਅੱਗ ਹੋਵੇ ਠੰਢੀ,
ਤੈਨੂੰ ਮਿਲੇਗੀ ਜਿੱਤ ਦੀ ਭੱਲ ਮਾਈ।
ਐਵੇਂ ਮੰਨਣਾ ਨਹੀਂ ਤੈਨੂੰ ਸੋਢੀਆਂ ਨੇ,
ਛੇਤੀ ਵੱਲ ਵਡਾਲੀ ਦੇ ਚੱਲ ਮਾਈ।
'ਜੋਗੀ' ਆਖਦਾ ਖਾਵੇਂਗੀ ਉਮਰ ਸਾਰੀ,
ਲੱਗੂ ਸੇਵਾ ਨੂੰ ਮੇਵਾ ਦਾ ਫਲ ਮਾਈ।

ਇਹ ਦਾਈ ਪ੍ਰਿਥੀ ਚੰਦ ਦੇ ਜਾਲ ਵਿਚ ਫਸ ਗਈ। ਮਾਇਆ ਨੇ ਦਿਲ ਮੋਹ ਲਿਆ। ਸੋਹਣਿਆਂ ਦੇ ਸੁਲਤਾਨ ਗੁਰੂ ਹਰਿਗੋਬਿੰਦ ਪਾਤਸ਼ਾਹ ਨੂੰ ਮਾਰਨ ਦਾ ਪਾਪਣ ਨੇ ਮਨ ਬਣਾ ਲਿਆ। ਇਹ ਤਿਆਰੀ ਕਰਨ ਲੱਗੀ ਕਿ ਕਿਵੇਂ ਧੋਖਾ ਦਿੱਤਾ ਜਾ ਸਕੇ। ਅੰਮ੍ਰਿਤਸਰ ਤੋਂ ਵਡਾਲੀ ਨੂੰ ਜਾਣ ਲਈ ਇਸ ਤਰ੍ਹਾਂ ਤਿਆਰੀ ਕਰ ਰਹੀ ਹੈ:

### ਕਬਿੱਤ

ਲਾਲਚ ਦੀ ਮਾਰੀ ਫਫਾਕੁੱਟਣੀ ਤਿਆਰ ਹੋਈ,
ਵੈਰਨ ਗੁਰਾਂ ਦੀ ਵੇਖੋ ਕਿਵੇਂ ਤੁਰੀ ਆਉਂਦੀ ਹੈ।

ਬਸਤਰ ਸਫ਼ੈਦ, ਭਲੇਮਾਣਸਾਂ ਦੇ ਵਾਂਗ ਚਿਹਰਾ,
ਭਗਤਾਂ ਦੇ ਵਾਂਗ ਪੱਬ ਜ਼ਿਮੀਂ 'ਤੇ ਟਿਕਾਉਂਦੀ ਹੈ।
ਦਿਲ ਵਿਚ ਆਖੇ ਛੇਵੇਂ ਪਾਤਸ਼ਾਹ ਨੂੰ ਮਾਰ ਦੇਣਾ,
ਮਾਇਆ ਵੇਖੋ ਬੰਦਿਆਂ ਤੋਂ ਕਹਿਰ ਕੀ ਕਮਾਉਂਦੀ ਹੈ।
ਪਹੁੰਚ ਗਈ ਵਡਾਲੀ ਵਿਚ ਪਲਾਂ 'ਚ ਮੁਕਾ ਕੇ ਪੰਧ,
'ਜੋਗੀ ਸਿੰਘਾ' ਸੀਸ ਮਾਤਾ ਸਾਹਿਬ ਨੂੰ ਝੁਕਾਉਂਦੀ ਹੈ।

ਦਲੀਲਾਂ ਦੁੜਾਉਂਦੀ ਗੁਰੂ ਕੀ ਵਡਾਲੀ ਵਿਚ ਪਹੁੰਚ ਗਈ। ਜਾ ਕੇ ਮਾਤਾ ਗੰਗਾ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ। ਆਖੇ, "ਮਾਤਾ ਜੀ, ਧੰਨ ਭਾਗ ਹਨ ਤੁਹਾਡੇ, ਮਹਾਰਾਜ ਨੇ ਭਾਗ ਲਾਏ। ਇਸ ਘਰ 'ਚ ਸਦਾ ਖ਼ੁਸ਼ੀਆਂ ਬਣੀਆਂ ਰਹਿਣ।" 'ਅਪਰਾਧੀ ਦੂਣਾ ਨਿਵੈ' ਦੇ ਕਥਨ ਅਨੁਸਾਰ ਦਾਈ ਇਸ ਤਰ੍ਹਾਂ ਮਿੱਠੀਆਂ-ਮਿੱਠੀਆਂ ਗੱਲਾਂ ਕਰਦੀ ਹੈ:

### ਕਬਿੱਤ

ਕਰਦੀ ਮਕਰ ਛੇਵੇਂ ਗੁਰਾਂ ਨੂੰ ਲਡਾਵੇ ਲਾਡ,
ਧੰਨ ਸੱਚੇ ਪਾਤਸ਼ਾਹ ਦੇ ਚਾਰ ਚੰਨ ਲਾਏ ਨੇ।
ਬਾਰ-ਬਾਰ ਆਖੇ ਮਾਤਾ ਸਾਹਿਬ ਜੀ ਵਧਾਈ ਹੋਵੇ,
ਉੱਜੜੇ ਘਰਾਂ 'ਚ ਪ੍ਰਭੂ ਦੀਪਕ ਜਗਾਏ ਨੇ।
ਧੰਨ ਬਾਬਾ ਬੁੱਢਾ ਸਾਹਿਬ ਧੰਨ ਹੈ ਕਮਾਈ ਤੇਰੀ,
ਧੰਨ ਜੀਹਦੇ ਬਚਨਾਂ ਨੇ ਉੱਜੜੇ ਵਸਾਏ ਨੇ।
'ਜੋਗੀ ਸਿੰਘਾ' ਦਿਲ ਮਾਤਾ ਜੀ ਦਾ ਭਰਮਾਉਣ ਦੇ ਲਈ,
ਵੇਖ ਲਉ ਵਿਰੋਧੀਆਂ ਨੇ ਜਾਲ ਕਿਵੇਂ ਪਾਏ ਨੇ।



ਇਸ ਤਰ੍ਹਾਂ ਕਰਦੀ ਹੋਈ ਦਾਈ ਗੁਰੂ ਹਰਿਗੋਬਿੰਦ ਨੂੰ ਚੁੱਕ ਕੇ ਲੈ ਗਈ। ਲਾਡ ਲਡਾਉਂਦੀ ਹੋਈ ਗੁਰੂ ਜੀ ਨੂੰ ਜ਼ਹਿਰ ਵਾਲਾ ਦੁੱਧ ਚੁੰਘਾਉਣ ਲਈ ਇਸ ਤਰ੍ਹਾਂ ਵੇਲੇ ਦੀ ਉਡੀਕ ਕਰ ਰਹੀ ਹੈ:

### ਸਾਕਾ

ਕੁੱਛੜ ਚੁੱਕ ਕੇ ਗੁਰਾਂ ਨੂੰ, ਪਈ ਲਾਡ ਲਡਾਵੇ।
ਕਦੇ ਸੀਸ ਤੋਂ ਉਤਾਂਹ ਚੁੱਕ, ਪਈ ਘੋੜੀਆਂ ਗਾਵੇ।
ਕਦੇ ਜ਼ਿਮੀਂ 'ਤੇ ਲੇਟ ਕੇ, ਛਾਤੀ 'ਤੇ ਪਾਵੇ।
ਕਦੇ ਪ੍ਰੇਮ ਸੇ ਘੁੱਟ ਕੇ ਹਿੱਕ ਦੇ ਨਾਲ ਲਾਵੇ।
ਪਾਪਣ ਬੁੱਲ੍ਹਾਂ ਨਾਲ ਪਈ, ਕਦੇ ਬੁੱਲ੍ਹ ਛੁਹਾਵੇ।
ਮਾਤਾ ਗੰਗਾ ਸਾਹਿਬ ਤੋਂ, ਪਈ ਅੱਖ ਬਚਾਵੇ।
ਬਹੁਤੇ ਲੋਕੀਂ ਵੇਖਦੇ, ਦਾਅ ਕਿਵੇਂ ਲਾਵੇ।
ਮਾੜੀ ਘੜੀ ਨਾ 'ਜੋਗੀਆ', ਵੈਰੀ 'ਤੇ ਆਵੇ।

ਅਖ਼ੀਰ ਮੌਕਾ ਵੇਖ ਕੇ ਇਸ ਨੇ ਜ਼ਹਿਰ ਵਾਲਾ ਥਣ ਛੇਵੇਂ ਪਾਤਸ਼ਾਹ ਦੇ ਮੂੰਹ ਵਿਚ ਪਾਉਣ ਦਾ ਯਤਨ ਕੀਤਾ:

### ਸਾਕਾ

ਸਭ ਦੀ ਅੱਖ ਬਚਾ ਕੇ, ਉਹਨੂੰ ਵੇਲਾ ਥਿਆਇਆ।
ਸਤਿਗੁਰੂ ਜੀ ਦੇ ਮੂੰਹ ਵਿਚ, ਉਸ ਨੇ ਥਣ ਪਾਇਆ।
ਸਤਿਗੁਰੂ ਹਰਿਗੋਬਿੰਦ ਨੇ, ਲਾ ਜ਼ੋਰ ਦਬਾਇਆ।
ਪਾਪਣ ਦਿਲ ਦੀ ਚੋਰ ਨੂੰ, ਝੱਟ ਪਾਰ ਬੁਲਾਇਆ।
ਭੱਜੀਆਂ ਆਈਆਂ ਗੋਲੀਆਂ, ਉੱਠ ਰੌਲਾ ਪਾਇਆ।
'ਜੋਗੀ' ਪੁੱਤਰ ਮਾਤ ਨੇ, ਘੁੱਟ ਛਾਤੀ ਲਾਇਆ।

ਗੁਰੂ ਮਹਾਰਾਜ ਪਾਪਣ ਦਾਈ ਦੇ ਇਸ ਵਾਰ ਤੋਂ ਵੀ ਬਚ ਗਏ। ਕਰਮੋ ਨੇ ਫੇਰ ਪ੍ਰਿਥੀ ਚੰਦ ਨੂੰ ਆਖਿਆ, "ਤੇਰਾ ਇਹ ਹਥਿਆਰ ਵੀ ਖ਼ਾਲੀ ਚਲਾ ਗਿਆ।" ਪ੍ਰਿਥੀ ਚੰਦ ਨੇ ਆਖਿਆ, "ਕੋਈ ਗੱਲ ਨਹੀਂ, ਮੇਰੇ ਹੱਥ ਬੜੇ ਲੰਮੇ ਹਨ। ਗੁਰੂ ਹਰਿਗੋਬਿੰਦ ਮੇਰੇ ਕੋਲੋਂ ਬਚ ਨਹੀਂ ਸਕਦੇ।"

ਫਿਰ ਪ੍ਰਿਥੀ ਚੰਦ, ਸੋਚ-ਵਿਚਾਰ ਕੇ ਇਕ ਪੰਡਤ, ਜੋ ਗੁਰੂ ਘਰ ਦਾ ਰਸੋਈਆ ਸੀ, ਉਸ ਕੋਲ ਗਿਆ। ਪ੍ਰਿਥੀ ਚੰਦ ਨੇ ਇਸ ਪੰਡਤ ਨੂੰ ਲਾਲਚ ਵਿਚ ਫਸਾ ਲਿਆ। ਗੁਰਬਾਣੀ ਵਿਚ ਵੀ ਜ਼ਿਕਰ ਆਉਂਦਾ ਹੈ:

ਲੋਭੀ ਕਾ ਬਿਸਾਹੁ ਨ ਕੀਜੈ॥

ਪ੍ਰਿਥੀ ਚੰਦ ਨੇ ਆਖਿਆ, "ਜਿੰਨੇ ਆਖੇਂ, ਤੈਨੂੰ ਪੈਸੇ ਦੇ ਦਿਆਂ, ਪਰ ਇਕ ਸ਼ਰਤ 'ਤੇ ਕਿ ਗੁਰੂ ਹਰਿਗੋਬਿੰਦ ਜੀ ਨੂੰ ਜ਼ਹਿਰ ਖੁਆ ਕੇ ਮਾਰ ਦੇਵੇਂ।" ਇਹ ਪੰਡਤ ਹਰ ਰੋਜ਼ ਛੇਵੇਂ ਗੁਰੂ ਪਾਤਸ਼ਾਹ ਨੂੰ ਦਹੀਂ ਖੁਆਉਂਦਾ ਹੁੰਦਾ ਸੀ। ਇਸ ਨੇ ਆਖਿਆ, "ਇਹ ਕਿਹੜੀ ਗੱਲ ਹੈ?" ਹੁਣ ਇਕ ਪਾਸੇ ਪ੍ਰਿਥੀ ਚੰਦ ਇਸ ਪੰਡਤ ਨੂੰ ਕਹਿ ਰਿਹਾ ਹੈ ਕਿ ਪੰਡਤਾ! ਵੱਡਿਆਂ ਨਾਲ ਯਰਾਨੇ ਪਾ ਕੇ ਵੇਖ, ਤੈਨੂੰ ਦੁਨੀਆਂ ਦੇ ਸੁਖਾਂ ਦੇ ਨਜ਼ਾਰੇ ਵਿਖਾ ਦਿਆਂ ਅਤੇ ਦੂਜੇ ਪਾਸੇ ਪੰਡਤ ਲਾਲਚ ਵੱਸ ਆਇਆ ਕਹਿ ਰਿਹਾ ਹੈ ਕਿ ਆਖੋ ਤਾਂ ਅੰਬਰਾਂ ਦੇ ਤਾਰੇ ਤੋੜ ਦਿਆਂ। ਲੱਗੀ ਹੋਈ ਯਾਰੀ ਸਿਰ ਨਾਲ ਨਿਭਾ ਦਿਆਂ। ਦੋਹਾਂ ਦੇ ਸਵਾਲ-ਜਵਾਬ ਇਸ ਤਰ੍ਹਾਂ ਹੁੰਦੇ ਹਨ:



## ਲੈਹਰੀਆ

1

ਜਿਹਨੂੰ ਸੱਚ ਦੀ ਜਹਾਨ ਉੱਤੇ ਸਾਰ ਨਾ।
ਓਹਦੇ ਗੁਰਾਂ ਨਾਲ ਰਲਦੇ ਵਿਚਾਰ ਨਾ।
ਤਾਇਆ ਗੁਰਾਂ ਦਾ ਗੁਰਾਂ ਨੂੰ ਚਾਹੁੰਦਾ ਮਾਰਨਾ।
ਕਹਿੰਦਾ ਪੰਡਤਾ ਅਸਾਡੇ ਸਿਰੋਂ ਹੋਣੀ ਟਾਲ ਦੇ।
ਬੰਦੇ ਬਚਨਾਂ ਦੇ ਪੱਕੇ ਹੀ ਯਰਾਨੇ ਪਾਲਦੇ।

2

ਕਹਿੰਦਾ ਸੋਚੀਓ ਸੁਣਾਵਾਂ ਗੱਲ ਲੱਖ ਦੀ।
ਗੱਲ ਦੱਬ ਕੇ ਲੁਕਾਈ ਨਹੀਂ ਰੱਖਦੀ।
ਸਿਆਣੇ ਬੰਦੇ ਨੂੰ ਸ਼ਰਮ ਹੁੰਦੀ ਅੱਖ ਦੀ।
ਬੜੇ ਨੁਸਖ਼ੇ ਅਸਾਂ ਦੇ ਕੋਲੇ ਤੁਹਾਡੀ ਔਰ ਦੇ।
ਦੱਸੋ ਕੰਮ ਕਿਹੜੇ-ਕਿਹੜੇ ਨਹੀਂ ਬੰਦੇ ਤੋਂ ਸੌਰਦੇ।

3

ਜਾਣ ਪੰਡਤਾ ਮੈਂ ਸੱਚ ਗੱਲ ਆਖੀ ਏ।
ਤੈਥੋਂ ਭੱਜਾਂ ਨਾ ਅਸਾਂ 'ਚ ਰਾਮ ਸਾਖੀ ਏ।
ਮੇਰੇ ਦਿਲ ਦੀ ਦਲੀਲ ਤੈਨੂੰ ਭਾਖੀ ਏ।
ਅੱਖੀਂ ਵੇਖਦਾ ਏਂ ਰੰਗ ਤੂੰ ਸਮੇਂ ਦੀ ਚਾਲ ਦੇ।
ਬੰਦੇ ਬਚਨਾਂ ਦੇ... ...

4

ਤਾਰੇ ਅਰਸ਼ਾਂ ਤੋਂ ਤੋੜ ਕੇ ਲਿਆ ਦਿਆਂ।
ਵੱਡੇ ਚਾਤਰਾਂ ਨੂੰ ਕਦੇ ਨਾ ਨਿਆਂ ਦਿਆਂ।

ਜ਼ਹਿਰ ਖ਼ਾਲਕੇ ਨੂੰ ਦਹੀਂ 'ਚ ਪਿਆ ਦਿਆਂ।
ਬੇ-ਆਸਰੇ ਹੋ ਜਾਣ ਜੋ ਤੁਸਾਂ ਨਾਲ ਖੌਰੂਦੇ।
ਦੱਸੋ ਕੰਮ ਕਿਹੜੇ... ...

5

ਮੈਨੂੰ ਤੇਰੇ ਜੈਸੇ ਮਿੱਤਰ ਦੀ ਲੋੜ ਸੀ।
ਮੇਰੀ ਛਾਤੀ 'ਚ ਰੜਕ ਰਿਹਾ ਰੋੜ ਸੀ।
ਮੇਰੇ ਢਿੱਡ ਵਿਚ ਉੱਠਦੇ ਮਰੋੜ ਸੀ।
ਹੁੰਦੇ ਮਿੱਤਰ ਭਿਖਾਰੀ ਮਿੱਤਰਾਂ ਦੀ ਬਾਹਲਦੇ।
ਬੰਦੇ ਬਚਨਾਂ ਦੇ... ...

6

ਕੀਤੇ ਵਾਅਦੇ ਨਾਲ ਸਿਰ ਦੇ ਪੁਗਾ ਦਿਆਂਗਾ।
ਤੇਰੇ ਘਰ ਦੀਵੇ ਖ਼ੁਸ਼ੀ ਦੇ ਜਗਾ ਦਿਆਂਗਾ।
ਦੂਜੇ ਪਾਸੇ ਵਹਿਣ ਗ਼ਮਾਂ ਦੇ ਵਗਾ ਦਿਆਂਗਾ।
ਰੁਖ਼ ਗ਼ਮੀ ਵੱਲੇ ਮੋੜ ਦਿਆਂ ਖ਼ੁਸ਼ੀ ਦੇ ਤੌਰ ਦੇ।
ਦੱਸੋ ਕੰਮ ਕਿਹੜੇ... ...

7

ਬੜਾ ਕੰਮ ਹੈ ਜ਼ਰੂਰੀ ਤੈਨੂੰ ਪਾਂਵਦਾ।
ਮੈਥੋਂ ਪੰਜ ਸੌ ਰੁਪਈਆ ਲੈ ਇਨਾਮ ਦਾ।
ਕੰਮ ਛੱਡਣਾ ਸਵੇਰ 'ਤੇ ਨਹੀਂ ਸ਼ਾਮ ਦਾ।
ਤੈਨੂੰ ਭੇਜਾਂਗਾ ਮੁਬਾਰਕ ਸੁਖਾਂ ਦੇ ਸਾਲ ਦੇ।
ਬੰਦੇ ਬਚਨਾਂ ਦੇ... ...



8

ਬਾਬਾ ਸੱਚ ਜਾਣ ਜੰਞੂ ਦੀ ਕਸਮ ਲੈ।
ਕੱਚੀ ਗੱਲ ਕਹਿਣੀ ਸਾਡੀ ਨਹੀਂ ਰਸਮ ਲੈ।
ਫੂਕਾਂ ਮਾਰ ਅੱਗ ਕਰਦਿਆਂ ਭਸਮ ਲੈ।
ਤੁਸਾਂ ਕਾਰਨਾਮੇ ਵੇਖੇ ਨਹੀਂ ਅਸਾਂ ਦੇ ਜੌਹਰ ਦੇ।
ਦੱਸੋ ਕੰਮ ਕਿਹੜੇ... ...

9

ਬੱਸ ਸਾਡੇ ਨਾਲ ਆਹਢਾ ਕੋਈ ਲਵੇ ਨਾ।
ਹਿੱਸਾ ਵੰਡ ਕੇ ਅਸਾਂ ਨੂੰ ਦੇਣਾ ਪਵੇ ਨਾ।
ਬਾਲ ਖੇਡਦਾ ਗੰਗਾ ਦੇ ਘਰ ਰਵੇ ਨਾ।
ਉਹੋ ਫ਼ਤਿਹ ਪਾਉਂਦੇ ਜਿਹੜੇ ਘਾਲਣਾ ਨੇ ਘਾਲਦੇ।
ਬੰਦੇ ਬਚਨਾਂ ਦੇ ਪੱਕੇ ਹੀ ਯਰਾਨੇ ਪਾਲਦੇ।

10

ਆਖੇ ਪੰਡਤ ਮੈਂ ਆਕੜੇ ਨਿਵਾ ਦਿਆਂਗਾ।
ਪੁੜੀ ਜ਼ਹਿਰ ਦੀ ਮੈਂ ਦਹੀਂ 'ਚ ਰਲਾ ਦਿਆਂਗਾ।
ਜਾਇਦਾਦ ਸਾਰੀ ਆਪ ਕੋ ਦਿਵਾ ਦਿਆਂਗਾ।
'ਜੋਗੀ' ਫੁੱਲਾਂ ਨਾਲ ਸਦਾ ਨਹੀਂ ਮੁਲਾਹਜ਼ੇ ਭੌਰ ਦੇ।
ਦੱਸੋ ਕੰਮ ਕਿਹੜੇ-ਕਿਹੜੇ ਨਹੀਂ ਬੰਦੇ ਤੋਂ ਸੌਰਦੇ।

ਪ੍ਰਿਥੀ ਚੰਦ ਪੰਡਤ ਨੂੰ ਪੱਕੀ ਕਰ ਕੇ ਘਰ ਨੂੰ ਆ ਗਿਆ। ਡਿਤ ਨੇ ਰਾਤੋ-ਰਾਤ ਸਕੀਮ ਤਿਆਰ ਕਰ ਲਈ। ਅਗਲਾ ਦਨ ਚੜ੍ਹਿਆ, ਪੰਡਤ ਨੇ ਸਵੇਰੇ ਉੱਠ ਕੇ ਇਸ਼ਨਾਨ ਕੀਤਾ।

ਤੇੜ ਧੋਤੀ ਲਾਈ, ਮੱਥੇ ਤਿਲਕ ਲਾ ਕੇ 'ਹਰੀ-ਓਮ, ਜੈ ਸ਼ੰਕਰ ਦਾ ਜਾਪ ਕਰਦਾ ਹੋਇਆ ਗੁਰੂ ਜੀ ਦੇ ਘਰ ਪਹੁੰਚਾ ਅਤੇ ਇ ਨੇ ਜਿਵੇਂ ਗੁਰੂ ਹਰਿਗੋਬਿੰਦ ਮਹਾਰਾਜ ਛੇਵੇਂ ਪਾਤਸ਼ਾਹ ਨੂੰ ਦਹੀਂ ਵਿਚ ਜ਼ਹਿਰ ਪਾ ਕੇ ਖੁਆਉਣ ਦਾ ਯਤਨ ਕੀਤਾ। ਇਸ ਤਰ੍ਹ ਬਿਆਨ ਕੀਤਾ ਜਾਂਦਾ ਹੈ:

### ਕਲੀ

ਦਿੱਤੀ ਬਾਂਗ ਕੁੱਕੜ ਨੇ ਪੰਡਤ ਉੱਠਿਆ ਆਸਣ ਤੋਂ,
ਪੁੱਜਾ ਲੱਜ ਡੋਲ ਲੈ ਖੂਹ ਦੇ ਉੱਤੇ ਨਹਾਉਣ ਨੂੰ।
ਗੜਵੇ ਭਰ-ਭਰ ਪਾਣੀ ਪਾਵੇ ਉਪਰ ਪਿੰਡੇ ਦੇ,
ਰੀਝਾਂ ਲਾਹਵੇ ਮਲ-ਮਲ ਮੈਲ ਜਿਸਮ ਦੀ ਲਾਹੁਣ ਨੂੰ।
ਜਿੰਨੇ ਚੇਤੇ ਸੀ ਉਹ ਮੰਤਰ ਪੜ੍ਹੇ ਪੁਰਾਣਾਂ ਦੇ,
ਮੂੰਹੋਂ ਰਾਮ-ਰਾਮ ਕਹੇ ਸਵਰਗੀਂ ਨਾਮ ਲਿਖਾਉਣ ਨੂੰ।
ਧੋਤੀ ਧੋ ਕੇ ਚਿਣ ਕੇ ਬੱਧੀ ਤੇੜ ਸਵਾਰ ਕੇ,
ਹੱਥੀਂ ਕੇਸਰ ਘੋਲਿਆ ਤਿਲਕ ਮੱਥੇ 'ਤੇ ਲਾਉਣ ਨੂੰ।
ਫੇਰ ਸਮਾਧੀ ਲਾ ਕੇ ਸਿਮਰੇ ਕਾਲੀ ਮਾਤਾ ਨੂੰ,
ਸ਼ਿਵ ਦੀ ਮੂਰਤ ਮੂਹਰੇ ਉਠਿਆ ਨੱਕ ਘਸਾਉਣ ਨੂੰ।
ਮੁੱਢੋਂ ਲੈ ਕੇ ਸਿਮਰੇ ਸਾਰੇ ਦਿਉਤੇ ਬ੍ਰਾਹਮਣ ਨੇ,
ਪਿੱਛੋਂ ਸਤਿਗੁਰੂ ਦੇ ਘਰ ਚੱਲਿਆ ਪਾਪ ਕਮਾਉਣ ਨੂੰ।
ਰੱਖੇ ਸਾਂਭ-ਸਾਂਭ ਕੇ ਪੁੜੀ ਜ਼ਹਿਰ ਦੀ ਜੇਬ ਮੇਂ,
ਪਾਪੀ ਦਿਲ ਵਿਚ ਸੋਚੇ ਸਤਿਗੁਰੂ ਮਾਰ ਮੁਕਾਉਣ ਨੂੰ।
ਲਾਲਚ ਜਨਮ ਦਿੰਦਾ ਹੈ ਬੰਦੇ ਵਿਚ ਕਸਾਈ ਨੂੰ,



ਪੰਡਤ ਨਮਕ-ਹਰਾਮੀ ਬਣਿਆ ਦਗਾ ਕਮਾਉਣ ਨੂੰ।
ਵੇਖੋ ਮਾਇਆ ਕਿਵੇਂ ਮਾਰੀ ਮੱਤ ਰਸੋਈਏ ਦੀ,
ਰਾਖਾ ਆਪੇ ਤੁਰ ਪਿਆ ਸੰਨ੍ਹ ਮਹੱਲੀਂ ਲਾਉਣ ਨੂੰ।
ਜਾ ਕੇ ਚੁੱਕ ਗੁਰਾਂ ਨੂੰ ਲੈ ਗਿਆ ਉਪਰ ਮਹਿਲਾਂ ਦੇ,
ਦਹੀਂ 'ਚ ਜ਼ਹਿਰ ਰਲਾ ਲਿਆ ਛੇਵੇਂ ਗੁਰ ਦੇ ਪਿਆਉਣ ਨੂੰ।
ਐਪਰ ਰੋਜ਼ ਵਾਂਗਰਾਂ ਦਹੀਂ ਗੁਰਾਂ ਨੇ ਪੀਤਾ ਨਾ,
ਮਾਲਕ ਹਾਜ਼ਰ ਹੋ ਗਿਆ ਗੁਰੂ ਦੀ ਜਾਨ ਬਚਾਉਣ ਨੂੰ।
ਲਾਇਆ ਜ਼ੋਰ ਪੰਡਤ ਨੇ ਦਹੀਂ ਸਤਿਗੁਰੂ ਪੀਂਦੇ ਨਾ,
'ਜੋਗੀ' 'ਵਾਜਾਂ ਮਾਰਨ ਦਰਸ ਪਿਤਾ ਦਾ ਪਾਉਣ ਨੂੰ।

ਇਹ ਦੁਸ਼ਟ ਬ੍ਰਾਹਮਣ ਛੇਵੇਂ ਗੁਰੂ ਪਾਤਸ਼ਾਹ ਨੂੰ ਉਪਰ ਚੁਬਾਰੇ ਵਿਚ ਲੈ ਗਿਆ ਅਤੇ ਗੁਰੂ ਜੀ ਨੂੰ ਦਹੀਂ ਪਿਲਾਉਣਾ ਚਾਹਿਆ ਪਰ ਗੁਰੂ ਸਾਹਿਬ ਨੇ ਪੀਣ ਤੋਂ ਇਨਕਾਰ ਕਰ ਦਿੱਤਾ। ਅਖ਼ੀਰ ਇਸ ਪਾਪੀ ਨੇ ਦਹੀਂ ਬਦੋ-ਬਦੀ ਪਿਲਾਉਣਾ ਚਾਹਿਆ ਤਾਂ ਉਹਨਾਂ ਬਾਲਾਂ ਵਾਂਗ ਚੀਕ-ਚਿਹਾੜਾ ਪਾ ਦਿੱਤਾ। ਗੁਰੂ ਅਰਜਨ ਦੇਵ ਪੰਜਵੇਂ ਪਾਤਸ਼ਾਹ ਮੌਕੇ 'ਤੇ ਗਏ। ਮਹਾਰਾਜ ਨੇ ਪੁੱਛਿਆ, "ਪੰਡਤ ਜੀ! ਇਹ ਕੀ ਹੋ ਰਿਹਾ ਹੈ?" ਅੱਗੋਂ ਪੰਡਤ ਨੇ ਜਵਾਬ ਦਿੱਤਾ, "ਮਹਾਰਾਜ! ਛੋਟੀ ਸਰਕਾਰ ਦਹੀਂ ਨਹੀਂ ਛਕ ਰਹੀ।" ਮਹਾਰਾਜ ਨੇ ਆਖਿਆ, "ਪੰਡਤਾ! ਦਹੀਂ ਵਿਚ ਕਸਰ ਜਾਪਦੀ ਹੈ।" ਦਹੀਂ ਇਕ ਕੁੱਤੇ ਨੂੰ ਪਾਇਆ ਗਿਆ। ਕੁੱਤਾ ਮਿੰਟਾਂ ਵਿਚ ਤੜਪ ਕੇ ਮਰ ਗਿਆ। ਪੰਡਤ ਦਾ ਪਾਜ ਉੱਘੜ ਗਿਆ। ਮਹਾਰਾਜ ਨੇ ਆਖਿਆ, "ਓਏ ਨੀਚਾ, ਬਾਲ-ਜਿੰਦਾਂ

ਉੱਤੇ ਖ਼ੂਨੀ ਵਾਰ ਕਰਨਾ ਮਨੁੱਖਤਾ ਦੀ ਚਾਦਰ ਉੱਤੇ ਮੰਦੇ ਮੰਦਾ ਅਤੇ ਕਾਲਾ ਦਾਗ਼ ਹੁੰਦਾ ਹੈ। ਪੰਡਤ ਨੂੰ ਆਪਣੀ ਇ ਅਤਿ ਨੀਚ ਕਰਤੂਤ ਉੱਤੇ ਹੌਲ ਪੈ ਗਿਆ ਅਤੇ ਇਸ ਨੂੰ ਸੂ ਹੋ ਗਿਆ ਅਤੇ ਸੂਲ ਨਾਲ ਹੀ ਇਹ ਤੜਪ ਕੇ ਮਰ ਗਿਆ ਸਤਿਗੁਰੂ ਫ਼ੁਰਮਾਉਂਦੇ ਹਨ:

ਦੁਸਟਿ ਬ੍ਰਾਹਮਣ ਮੂਆ ਹੋਇ ਕੈ ਸੂਲਿ॥

ਤੀਜਾ ਵਾਰ ਪ੍ਰਿਥੀ ਚੰਦ ਨੇ ਇਕ ਸਪੇਰੇ (ਸੱਪਾਂ ਵਾ ਜੋਗੀ) ਰਾਹੀਂ ਕੀਤਾ। ਇਸ ਸਪੇਰੇ ਨੇ ਗੁਰੂ ਜੀ ਨੂੰ ਸੱਪ ਲੜਾਉ ਦੀ ਕੋਸ਼ਿਸ਼ ਕੀਤੀ ਪਰ ਮਹਾਰਾਜ ਫੇਰ ਵੀ ਬਚ ਗਏ। ਇ ਤਰ੍ਹਾਂ ਮਹਾਰਾਜ ਇਹਨਾਂ ਵਿਰੋਧੀਆਂ ਦੇ ਸਾਰੇ ਵਾਰਾਂ ਤੋਂ ਬ ਗਏ ਅਤੇ ਆਉਣੇ ਵਾਲੇ ਭਵਿੱਖ ਦੀ ਤਿਆਰੀ ਲਈ ਮਹਾਰ ਨੇ ਧਾਰਮਿਕ ਵਿਦਿਆ ਅਤੇ ਸ਼ਸਤਰ ਵਿਦਿਆ ਸਿੱਖ ਆਰੰਭ ਕਰ ਦਿੱਤੀ। ਇਕ ਦਿਨ ਸਮਾਂ ਆਇਆ ਕਿ ਮਹਾਰ ਨੇ ਮੀਰੀ-ਪੀਰੀ ਦੇ ਮਾਲਕ ਬਣ ਕੇ ਭਗਤੀ ਤੇ ਸ਼ਕਤੀ ਨੂੰ ਇ ਥਾਂ ਇਕੱਠਿਆਂ ਕਰ ਕੇ ਅਕਾਲ ਤਖ਼ਤ ਦੀ ਰਚਨਾ ਕੀਤੀ ਅ ਮਨੁੱਖਤਾ ਨੂੰ ਸੱਚ ਦਾ ਰਾਹ ਦਿਖਾਇਆ।

—ਸਮਾਪਤ—



ਪ੍ਰਸੰਗ

## ਪੰਥ ਦੀ ਸਾਜਨਾ
## (ਅੰਮ੍ਰਿਤ ਦੀ ਦਾਤ)

ਕਲਗੀਧਰ ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਪੋਹ ਸੁਦੀ ਸਤਵੀਂ, 23 ਪੋਹ, ਸੰਮਤ 1723 ਬਿਕਰਮੀ ਮੁਤਾਬਿਕ 22 ਦਸੰਬਰ, ਸੰਨ 1666 ਈਸਵੀ ਨੂੰ ਪਟਨਾ ਸਾਹਿਬ (ਬਿਹਾਰ) ਦੀ ਧਰਤੀ ਉੱਤੇ ਹੋਇਆ। ਪਟਨਾ ਸਾਹਿਬ ਦੀ ਧਰਤੀ ਵਿਚ ਗੁਰਦੇਵ ਨੇ ਬਾਲ-ਉਮਰ ਵਿਚ ਅਨੇਕਾਂ ਚੋਜ ਕੀਤੇ। ਫਿਰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਹੁਕਮ ਨਾਲ ਦਸਵੇਂ ਗੁਰੂ 21 ਮਾਘ, ਸੰਮਤ 1729 ਬਿਕਰਮੀ ਨੂੰ ਸ੍ਰੀ ਅਨੰਦਪੁਰ ਸਾਹਿਬ ਵਿਚ ਪਹੁੰਚੇ। ਇਥੇ ਹੀ ਗੁਰਦੇਵ ਨੇ ਹਿੰਦੂ ਧਰਮ ਦੀ ਰੱਖਿਆ ਲਈ ਆਪਣਾ ਪਿਤਾ ਕੁਰਬਾਨ ਕਰਨ ਲਈ ਦਿੱਲੀ ਨੂੰ ਤੋਰ ਦਿੱਤਾ। ਨੌਵੇਂ ਪਾਤਸ਼ਾਹ ਨੇ ਮੱਘਰ ਸੁਦੀ ਪੰਚਮੀ ਸੰਮਤ 1732 ਬਿਕਰਮੀ ਮੁਤਾਬਿਕ ਸੰਨ 1675 ਈਸਵੀ ਦਿਨ ਵੀਰਵਾਰ ਨੂੰ ਦਿੱਲੀ ਵਿਚ ਸ਼ਹਾਦਤ ਦਿੱਤੀ।

ਦਸਵੇਂ ਪਾਤਸ਼ਾਹ 8 ਸਾਲ 10 ਮਹੀਨੇ 19 ਦਿਨ ਦੀ ਉਮਰ ਵਿਚ ਗੱਦੀ 'ਤੇ ਬੈਠੇ। ਉਸ ਵੇਲੇ ਗੁਰਦੇਵ ਦੇ ਸਾਹਮਣੇ ਤਿੰਨ ਰਾਹ ਸਨ। ਪਹਿਲਾ ਇਹ ਕਿ ਚੁੱਪ ਕਰ ਕੇ ਮੱਥਾ ਟਿਕਵਾਈ ਜਾਂਦੇ ਅਤੇ ਸਰਕਾਰ ਦੇ ਜ਼ੁਲਮ ਸਹੀ ਜਾਂਦੇ। ਦੂਸਰਾ ਇਹ ਕਿ ਆਪਣੇ ਪਿਤਾ ਦੀ ਤਰ੍ਹਾਂ ਸ਼ਾਂਤਮਈ ਰਹਿੰਦੇ ਹੋਏ ਆਪਣੀ ਸ਼ਹਾਦਤ ਦੇ ਜਾਂਦੇ। ਆਖ਼ਰੀ ਅਤੇ ਤੀਸਰਾ ਰਸਤਾ ਇਹ ਸੀ ਕਿ ਜਬਰ ਦੀ ਤਲਵਾਰ ਦਾ ਮੁਕਾਬਲਾ ਤਲਵਾਰ ਦੀ ਪੂਰੀ ਸ਼ਕਤੀ ਨਾਲ ਕਰਦੇ। ਇਹ ਆਖ਼ਰੀ ਤੇ ਤੀਸਰਾ ਰਸਤਾ ਗੁਰਦੇਵ ਦੀ ਬਲਵਾਨ ਆਤਮਾ ਨੇ ਇਖ਼ਤਿਆਰ ਕੀਤਾ।

ਗੁਰੂ ਮਹਾਰਾਜ ਨੇ ਜੰਗੀ ਤਿਆਰੀਆਂ ਆਰੰਭ ਦਿੱਤੀਆਂ। ਸਿੱਖਾਂ ਵਿਚ ਨਵੀਂ ਰੂਹ ਫੂਕੀ ਗਈ। ਯੋਧਿਆਂ ਦੀਆਂ ਵਾਰਾਂ ਗਾਈਆਂ ਜਾਣ ਲੱਗੀਆਂ। ਪਾਉਂਟਾ ਸਾਹਿਬ ਵਿਚ 52 ਕਵੀ ਰੱਖੇ ਗਏ। ਭਾਈ ਨੰਦ ਲਾਲ ਪਾਸੋਂ ਗੁਰਦੇਵ ਨੇ ਸੰਮਤ 1739 ਬਿਕਰਮੀ ਵਿਚ ਰਣਜੀਤ ਨਗਾਰਾ ਤਿਆਰ ਕਰਵਾਇਆ। 18 ਵਿਸਾਖ ਸੰਮਤ 1743 ਬਿਕਰਮੀ ਮੁਤਾਬਿਕ 1686 ਈਸਵੀ ਨੂੰ ਭੰਗਾਣੀ ਦੀ ਪਹਿਲੀ ਲੜਾਈ ਲੜੀ ਗਈ। ਗੁਰਦੇਵ ਦੀ ਫ਼ੌਜ ਦੀ ਗਿਣਤੀ ਲਗਭਗ 2000 ਅਤੇ ਪਹਾੜੀ ਰਾਜਿਆਂ ਦੀ ਫ਼ੌਜ ਦੀ ਗਿਣਤੀ 10,000 ਸੀ ਪਰ ਇਸ ਲੜਾਈ ਵਿਚ ਗੁਰਦੇਵ ਦੀ ਮੁਕੰਮਲ ਜਿੱਤ ਹੋਈ।



ਕੱਤਕ 1746 ਬਿਕਰਮੀ ਨੂੰ ਨਦੌਣ ਦਾ ਯੁੱਧ ਹੋਇਆ। ਅਖ਼ੀਰ ਸਮਾਂ ਬੀਤਦਾ ਗਿਆ, ਸਤਿਗੁਰੂ ਸੋਚ ਰਹੇ ਸਨ ਕਿ ਸਿੱਖਾਂ ਨੂੰ ਨਵਾਂ ਸਰੂਪ ਦਿੱਤਾ ਜਾਵੇ। ਸੋਚ-ਸੋਚ ਕੇ ਗੁਰਦੇਵ ਨੇ ਸੰਮਤ 1756 ਬਿਕਰਮੀ ਦੀ ਵੈਸਾਖੀ ਤੋਂ ਪਹਿਲਾਂ ਸਾਰੇ ਹਿੰਦੁਸਤਾਨ ਦੇ ਲੋਕਾਂ ਨੂੰ ਚਿੱਠੀਆਂ ਪਾ ਕੇ ਅਨੰਦਪੁਰ ਸਾਹਿਬ ਸੱਦਿਆ। ਗੁਰਦੇਵ ਦੇ ਹੁਕਮ ਨਾਲ ਲਗਭਗ 50-60 ਹਜ਼ਾਰ ਲੋਕ ਵੈਸਾਖੀ 'ਤੇ ਹਾਜ਼ਰ ਹੋਏ।

ਬਹੁਤ ਵੱਡਾ ਪੰਡਾਲ ਬਣਾ ਕੇ ਪਿਛਲੇ ਪਾਸੇ ਇਕ ਤੰਬੂ ਲਾਇਆ ਗਿਆ। ਕੁਝ ਸਮਾਂ ਬੀਤ ਜਾਣ ਤੋਂ ਬਾਅਦ ਸਤਿਗੁਰੂ ਜੀ ਸਟੇਜ 'ਤੇ ਆਏ। ਮਹਾਰਾਜ ਨੇ ਵੰਗਾਰ ਕੇ ਆਖਿਆ ਕਿ ਅਸਾਂ ਮੁਰਦਾ ਹੋ ਚੁੱਕੀ ਕੌਮ ਵਿਚ ਨਵੀਂ ਰੂਹ ਫੂਕਣੀ ਹੈ। ਮੈਂ ਗਿੱਦੜਾਂ ਨੂੰ ਸ਼ੇਰਾਂ ਦਾ ਜਾਮਾ ਦੇਵਾਂਗਾ। ਨਵੇਂ ਯੁਗ ਵਿਚ ਕੌਮ ਦੀ ਨਵੀਂ ਉਸਾਰੀ ਕੀਤੀ ਜਾਵੇਗੀ। ਸਤਿਗੁਰਾਂ ਨੇ ਵੰਗਾਰ ਕੇ ਇਸ ਤਰ੍ਹਾਂ ਆਖਿਆ :

### ਲੈਹਰੀਆ

1

ਢੰਗ ਜੀਊਣ ਦਾ ਦੱਸਾਂਗੇ ਡਰਪੋਕਾਂ ਨੂੰ,
ਖ਼ੂਨ ਪੀਂਦੀਆਂ ਨਹੀਂ ਰਹਿਣ ਦੇਣਾ ਜੋਕਾਂ ਨੂੰ,
ਰਹਿਣ ਦੇਣਾ ਨਹੀਂ ਗ਼ੁਲਾਮੀ ਵਿਚ ਲੋਕਾਂ ਨੂੰ,
ਅਸਾਂ ਸੋਚ ਦਿਲੋਂ ਸੋਚ ਕੇ ਵਿਚਾਰੀ ਐ ਨਵੀਂ।
ਨਵੇਂ ਯੁਗ ਵਿਚ ਕਰਨੀ ਉਸਾਰੀ ਐ ਨਵੀਂ।

2

ਅੱਗ ਮੱਚਦੀ ਹੈ ਕਹਿਰ ਤੇ ਤੂਫ਼ਾਨ ਦੀ,
ਕੋਈ ਸੁਣਦਾ ਨਹੀਂ ਗੱਲ ਇਨਸਾਨ ਦੀ,
ਕੋਈ ਰੱਖੇ ਨਾ ਰਸਮ ਵੰਡ ਖਾਣ ਦੀ,
ਅਸਾਂ ਪਿਛਲੇ ਰਿਵਾਜ ਉੱਕੇ ਹੀ ਹਟਾਉਣੇ ਨੇ।
ਅਸਾਂ ਗਿੱਦੜਾਂ ਤੋਂ ਸ਼ੇਰ ਸੂਰਮੇ ਬਣਾਉਣੇ ਨੇ।

3

ਅਸੀਂ ਅਣਹੋਣੀ ਕਰ ਦਿਆਂਗੇ ਹੋਣੀ ਨੂੰ,
ਅਸਾਂ ਛੱਡਣਾ ਨਹੀਂ ਡੈਣ ਦਿਲ ਖੋਹਣੀ ਨੂੰ,
ਨਹੀਂ ਡੁੱਬ ਕੇ ਮਰਨ ਦੇਣਾ ਸੋਹਣੀ ਨੂੰ,
ਲਾਉਣੀ ਦੁੱਖਾਂ ਦੇ ਸਮੁੰਦ ਵਿਚ ਤਾਰੀ ਐ ਨਵੀਂ।
ਨਵੇਂ ਯੁਗ ਵਿਚ... ...

4

ਕਿਉਂ ਤੋੜੇ ਕੋਈ ਅੱਧ-ਖਿੜੇ ਫੁੱਲ ਨੂੰ,
ਲਾਲ ਵਿਕਦੇ ਕਿਉਂ ਕੌਡੀਆਂ ਦੇ ਮੁੱਲ ਨੂੰ,
ਲਲਕਾਰ ਕੇ ਤੇ ਆਖਦੇ ਹਾਂ ਕੁੱਲ ਨੂੰ,
ਅਸਾਂ ਚਿੜੀਆਂ ਤੋਂ ਮੁੱਖ ਬਾਜ਼ਾਂ ਦੇ ਭਵਾਉਣੇ ਨੇ।
ਅਸਾਂ ਗਿੱਦੜਾਂ ਤੋਂ... ...

5

ਹੋਣ ਪਰਜਾ ਤੇ ਰਾਜਾ ਇਕੋ ਭਾਰ ਦੇ,
ਲੱਛੇ ਟੁੱਟਣ ਨਾ ਹੀਰਿਆਂ ਦੇ ਹਾਰ ਦੇ,



ਮਾਪੇ ਰੋਣ ਕਿਉਂ ਨਾ ਪੁੱਤਰ ਬੀਮਾਰ ਦੇ,
ਨਵੇਂ ਰਾਜਿਆਂ ਨੇ ਕਰਨੀ ਮਕਾਰੀ ਐ ਨਵੀਂ।
ਨਵੇਂ ਯੁਗ ਵਿਚ... ...

6

ਕੋਈ ਮਾੜਿਆਂ ਨੂੰ ਵੇਖ-ਵੇਖ ਘੂਰੇ ਕਿਉਂ,
ਰਹਿੰਦੇ ਖ਼ਿਆਲ ਸਚਿਆਈ ਦੇ ਅਧੂਰੇ ਕਿਉਂ,
ਬੀਤ ਗਈ 'ਤੇ ਅਕਲ ਵਾਲਾ ਝੂਰੇ ਕਿਉਂ,
ਅਸਾਂ ਘੋਗਿਆਂ ਤੋਂ ਹੁਣ ਲਾਲ ਨਾ ਲੁਟਾਉਣੇ ਨੇ।
ਅਸਾਂ ਗਿੱਦੜਾਂ ਤੋਂ... ...

7

ਸ਼ੇਰ ਬੱਕਰੀ ਇਕੇ ਥਾਂ ਪਾਣੀ ਪੀਣਗੇ,
ਜਿੰਨੀ ਆਯੂ ਲੋਕ ਚੱਜ ਨਾਲ ਜੀਣਗੇ,
ਵੀਰ ਵੀਰਾਂ ਦੇ ਦਿਲਾਂ ਦੇ ਫੱਟ ਸੀਣਗੇ,
ਅਸਾਂ ਲੱਭ ਲਈ ਜੋ ਲੱਗ ਗਈ ਬੀਮਾਰੀ ਐ ਨਵੀਂ।
ਨਵੇਂ ਯੁਗ ਵਿਚ... ...

8

ਅਸੀਂ ਜੜ੍ਹਾਂ ਤੋਂ ਮੁਕਾ ਦਿਆਂਗੇ ਔਰ ਨੂੰ,
ਵੈਰੀ ਦਿਲਾਂ ਵਿਚ ਰੱਖਦੇ ਨੇ ਖੌਰ ਨੂੰ,
ਦੁੱਖ ਪੈਣਗੇ ਨਾ ਗੁਰੂ ਕੇ ਲਾਹੌਰ ਨੂੰ,
ਅਸਾਂ ਕੰਡਿਆਂ 'ਤੇ ਢੋਲੇ ਵੀ ਖ਼ੁਸ਼ੀ ਦੇ ਗਾਉਣ ਨੇ।
ਅਸਾਂ ਗਿੱਦੜਾਂ ਤੋਂ... ...

9

ਕੋਈ ਲੁੱਟ ਖਾਣਾ ਘੂਰੂ ਨਾ ਮਲੰਗ ਨੂੰ,
ਅਸੀਂ ਪਾਣ ਚਾੜ੍ਹ ਲਾਹ ਦਿਆਂਗੇ ਜ਼ੰਗ ਨੂੰ,
ਜਿਹੜੇ ਖੰਘਦੇ ਨੇ ਈਰਖਾ ਦੀ ਖੰਘ ਨੂੰ,
ਕੁੱਲੀ ਢਾਹ ਕੇ ਤੇ ਉਸਾਰਨੀ ਅਟਾਰੀ ਐ ਨਵੀਂ।
ਨਵੇਂ ਯੁਗ ਵਿਚ ਕਰਨੀ ਉਸਾਰੀ ਐ ਨਵੀਂ।

10

'ਜੋਗੀ' ਕਹਿਣ ਲਲਕਾਰ ਕੇ ਤੇ ਜੱਗ ਨੂੰ,
ਸੋਝੀ ਲੱਗ ਜੂ ਲੁੱਟ ਖਾਣੇ ਵੱਗ ਨੂੰ,
ਲਹਿਣ ਦੇਣਾ ਨਹੀਂ ਅਣਖ ਵਾਲੀ ਪੱਗ ਨੂੰ,
ਛੰਦ 'ਗੁਰਮੁਖ', 'ਜਗੀਰ' ਨੇ ਖ਼ੁਸ਼ੀ ਦੇ ਗਾਉਣੇ ਨੇ।
ਅਸਾਂ ਗਿੱਦੜਾਂ ਤੋਂ ਸ਼ੇਰ ਸੂਰਮੇ ਬਣਾਉਣੇ ਨੇ।

ਪੰਡਾਲ ਵਿਚ ਬੈਠੇ ਲੋਕ ਸੋਚ ਰਹੇ ਸਨ ਕਿ ਮਹਾਰਾਜ ਨਵੀਂ ਉਸਾਰੀ ਕੀ ਕਰਨਗੇ ? ਕੁਝ ਸਮੇਂ ਲਈ ਸਤਿਗੁਰੂ ਫੇਰ ਤੰਬੂ ਵਿਚ ਚਲੇ ਗਏ। ਦੀਵਾਨ ਵਿਚ ਚੁੱਪ ਸੀ। ਸਮਾਂ ਆ ਗਿਆ, ਮਹਾਰਾਜ ਤੰਬੂ ਵਿਚੋਂ ਬਾਹਰ ਨਿਕਲੇ। ਮਹਾਰਾਜ ਦੇ ਹੱਥ ਵਿਚ ਨੰਗੀ ਤਲਵਾਰ ਸੀ। ਗੁਰਦੇਵ ਦਾ ਚਿਹਰਾ ਲਾਲ ਸੀ। ਅੱਖਾਂ ਵਿਚ ਲਾਲੀ ਸੀ, ਸਤਿਗੁਰੂ ਬੜੇ ਜੋਸ਼ ਵਿਚ ਸਨ। ਗੁਰਦੇਵ ਨੇ ਵੰਗਾਰ ਕੇ ਆਖਿਆ, "ਸਾਨੂੰ ਇਕ ਸਿੱਖ ਦੇ ਖ਼ੂਨ ਦੀ ਲੋੜ ਹੈ। ਗੁਰੂ ਨਾਨਕ ਦੇਵ ਜੀ ਦੇ ਲੱਗੇ ਹੋਏ ਬੂਟੇ ਨੂੰ ਪਿਉਂਦ ਦੇਣ ਲਈ ਇਕ ਸਿੱਖ ਦੇ ਪਵਿੱਤਰ ਖ਼ੂਨ ਦੀ ਲੋੜ ਹੈ। ਆਵੇ ਕੋਈ



ਗੁਰੂ ਕਾ ਲਾਲ, ਜਿਸ ਨੂੰ ਗੁਰੂ ਦੀ ਸਿੱਖੀ ਪਿਆਰੀ ਹੈ। ਇਸ ਸਿੱਖ ਪੰਥ ਦੀਆਂ ਨੀਹਾਂ ਨੂੰ ਮਜ਼ਬੂਤ ਕਰਨ ਲਈ ਆਵੇ ਕੋਈ ਬਲੀ ਬਹਾਦਰ।" ਗੁਰਦੇਵ ਨੇ ਜੋਸ਼ ਵਿਚ ਆ ਕੇ 50-60 ਹਜ਼ਾਰ ਦੇ ਇਕੱਠ ਨੂੰ ਇਸ ਤਰ੍ਹਾਂ ਆਖਿਆ:

ਬੈਂਤ

ਕਿਹਾ ਆਣ ਸਟੇਜ 'ਤੇ ਸਤਿਗੁਰਾਂ ਨੇ,
ਮੇਰੀ ਤੇਗ਼ ਦੀ ਪਿਆਸ ਬੁਝਾਵੇ ਕੋਈ।
ਪਿਆਸੀ ਖ਼ੂਨ ਦੀ ਇਕੋ ਖ਼ੂਨ ਮੰਗਦੀ ਏ,
ਇਹਨੂੰ ਖ਼ੂਨ ਦਾ ਸਵਾਦ ਚਖਾਵੇ ਕੋਈ।
ਪੰਗਤ ਲੱਗੀ ਸ਼ਹੀਦਾਂ ਦੀ ਖ਼ੂਨ ਵੰਡੇ,
ਖੁੱਲ੍ਹਾ ਦਾਖ਼ਲਾ ਨਾਮ ਲਿਖਵਾਵੇ ਕੋਈ।
ਜਾਨ ਮੁੱਕਜੂ ਜੀਹਦੇ 'ਤੇ ਚੱਲਜੂ ਇਹ,
ਵਾਂਗ ਬੱਕਰੇ ਸੀਸ ਕਟਵਾਵੇ ਕੋਈ।
ਕਿਹੜੀ ਗੱਲ ਤੋਂ ਸੂਰਮਿਉਂ ਝਿਜਕਦੇ ਜੇ,
ਛਾਲ ਮਾਰ ਕੇ ਤੇ ਅੱਗੇ ਆਵੇ ਕੋਈ।
ਸਾਰਾ ਜੱਗ ਭਾਵੇਂ ਜਿੰਦ ਲੋੜਦਾ ਏ,
ਆਵੇ ਹੱਸ ਕੇ ਜਿੰਦ ਗਵਾਵੇ ਕੋਈ।
ਜੇਕਰ ਮਿੱਤਰ ਪਿਆਰੇ ਨੂੰ ਖ਼ੁਸ਼ ਕਰਨਾ,
ਨਾਲ ਮੌਤ ਦੇ ਜੱਫੀਆਂ ਪਾਵੇ ਕੋਈ।
ਚੰਡੀ ਹੋਈ ਪ੍ਰਗਟ ਸੀਸ ਮੰਗਦੀ ਏ,
ਸੀਸ ਤਲੀ ਗਲੀ ਯਾਰ ਦੀ ਆਵੇ ਕੋਈ।

ਸਤਿਗੁਰੂ ਤੇਗ਼ ਬਹਾਦਰ ਨੇ ਲਾਏ ਬੂਟੇ,
ਫਲ ਬਾਗ਼ ਸ਼ਹੀਦੀ 'ਚੋਂ ਖਾਵੇ ਕੋਈ।
ਐਵੇਂ ਰਾਣੀ ਆਜ਼ਾਦੀ ਨੇ ਮੰਨਣਾ ਨਹੀਂ,
ਤਿਲਕ ਖ਼ੂਨ ਦਾ ਏਸ ਨੂੰ ਲਾਵੇ ਕੋਈ।
ਵੇਲਾ ਬੀਤਿਆ ਫੇਰ ਨਹੀਂ ਹੱਥ ਆਉਣਾ,
ਕਦਰ ਟਾਈਮ ਦੀ ਸੂਰਮਾ ਪਾਵੇ ਕੋਈ।
ਮੇਰੇ ਗੁਰਮੁਖੋ ਸੱਚੇ ਸਰਦਾਰ ਬਣ ਕੇ,
ਗੀਤ ਕੌਮ ਦੇ 'ਜੋਗੀਓ' ਗਾਵੇ ਕੋਈ।

ਕੁਝ ਸਮੇਂ ਲਈ ਸਾਰੀ ਸੰਗਤ ਵਿਚ ਖ਼ਾਮੋਸ਼ੀ ਛਾ ਗਈ, ਲੋਕ ਹੈਰਾਨ ਸਨ ਕਿ ਕਿਸੇ ਗੁਰੂ ਨੇ ਸਿੱਖ ਦਾ ਸੀਸ ਨਹੀਂ ਮੰਗਿਆ। ਲੋਕਾਂ ਵਿਚ ਹਲਚਲ ਮੱਚ ਗਈ, ਗੁਰੂ ਮਹਾਰਾਜ ਨੇ ਫਿਰ ਆਖਿਆ ਕਿ ਉਠੋ ਕੋਈ ਸੂਰਮਾ, ਜਿਸ ਨੂੰ ਗੁਰੂ ਘਰ ਤੋਂ ਪਰਵਾਨ ਹੋਣ ਦੀ ਚਾਹ ਹੈ।

ਅਖ਼ੀਰ ਕੁਝ ਸਮਾਂ ਬੀਤ ਜਾਣ ਤੋਂ ਬਾਅਦ ਇਕ ਸਿੱਖ ਉੱਠਿਆ। ਇਹ ਭਾਈ ਦਇਆ ਰਾਮ, ਦਿੱਲੀ (ਹਸਤਨਾਪੁਰ) ਦਾ ਰਹਿਣ ਵਾਲਾ ਸੀ। ਇਸ ਨੇ ਹੱਥ ਜੋੜ ਕੇ ਆਖਿਆ, "ਪਾਤਸ਼ਾਹ! ਮੁਆਫ਼ ਕਰਿਓ, ਮੈਂ ਤੁਹਾਡੇ ਹੁਕਮ ਨਾਲ ਪਹਿਲਾਂ ਨਹੀਂ ਉੱਠ ਸਕਿਆ।" ਦਇਆ ਰਾਮ ਖੱਤਰੀ ਕੌਮ ਵਿਚੋਂ ਸੀ। ਮਹਾਰਾਜ ਇਸ ਨੂੰ ਫੜ ਕੇ ਤੰਬੂ ਵਿਚ ਲੈ ਗਏ। ਤਲਵਾਰ ਚੱਲਣ ਦੀ ਆਵਾਜ਼ ਸੁਣੀ, ਧੜ ਅਤੇ ਸੀਸ ਡਿੱਗਣ ਦਾ ਖੜਾਕ ਹੋਇਆ।



ਗੁਰਦੇਵ ਲਹੂ ਲਿੱਬੜੀ ਤਲਵਾਰ ਨਾਲ ਫਿਰ ਸਟੇਜ 'ਤੇ ਆਏ। ਮਹਾਰਾਜ ਨੇ ਫਿਰ ਇਕ ਹੋਰ ਸੀਸ ਦੀ ਮੰਗ ਕੀਤੀ। ਹੁਣ ਭਾਈ ਧਰਮ ਦਾਸ, ਜੋ ਲਾਹੌਰ ਦਾ ਰਹਿਣ ਵਾਲਾ ਸੀ, ਸੀਸ ਦੇਣ ਲਈ ਹਾਜ਼ਰ ਹੋ ਗਿਆ। ਇਹ ਜੱਟ ਕੌਮ ਵਿਚੋਂ ਸੀ। ਮਹਾਰਾਜ ਇਸ ਨੂੰ ਵੀ ਤੰਬੂ ਵਿਚ ਲੈ ਗਏ, ਫਿਰ ਤਲਵਾਰ ਚੱਲੀ। ਸਾਰੇ ਪੰਡਾਲ ਵਿਚ ਲੋਕ ਸੋਚਾਂ ਵਿਚ ਡੁੱਬ ਗਏ। ਵੱਡੇ-ਵੱਡੇ ਮਸੰਦ ਹੌਲੀ-ਹੌਲੀ ਪੰਡਾਲ ਵਿਚੋਂ ਖਿਸਕਣੇ ਸ਼ੁਰੂ ਹੋ ਗਏ।

ਮਸੰਦ ਮਾਤਾ ਗੁਜਰੀ ਜੀ ਕੋਲ ਜਾ ਫ਼ਰਿਆਦੀ ਹੋਏ। ਇਹਨਾਂ ਨੇ ਜਾ ਕੇ ਬੇਨਤੀ ਕੀਤੀ ਕਿ ਗੁਰਦੇਵ ਦਾ ਦਿਮਾਗ਼ ਠੀਕ ਨਹੀਂ ਜਾਪਦਾ। ਇਸ ਨੂੰ ਫੜ ਕੇ ਅੰਦਰ ਕਰ ਦੇਈਏ ਤੇ ਗੁਰਗੱਦੀ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਦੇ ਦੇਈਏ।

ਮਾਤਾ ਪਾਸ ਮਸੰਦਨ ਜਾਇ।
ਹਾਲ ਸੁਨਾਯੋ ਬਹੁ ਡਰ ਪਾਇ।
ਤਿਲਕ ਪੋਤ੍ਰੇ ਕੋ ਅਬ ਦੀਜੈ।
ਇਨ ਕੋ ਇਕ ਨਾ ਪਕਰ ਰਖੀਜੈ।
(ਗਿਆਨੀ ਗਿਆਨ ਸਿੰਘ)

ਮਾਤਾ ਜੀ ਨੇ ਇਹਨਾਂ ਨੂੰ ਧੀਰਜ ਦਿੱਤੀ ਕਿ ਦਸਮੇਸ਼ ਗੁਰੂ ਠੀਕ ਹੀ ਕਰ ਰਹੇ ਹੋਣਗੇ। ਤੁਸੀਂ ਸ਼ਾਂਤ ਰਹੋ। ਇਧਰ ਮਹਾਰਾਜ ਤੀਜੀ ਵਾਰੀ ਆ ਕੇ ਫਿਰ ਹੋਰ ਸੀਸ ਦੀ ਮੰਗ ਕਰ ਰਹੇ ਹਨ ਅਤੇ ਵਾਰੋ-ਵਾਰੀ ਪੰਜ ਸਿੱਖ ਆਪਣਾ ਸੀਸ ਭੇਟ ਕਰ ਰਹੇ ਹਨ। ਉਸ ਵੇਲੇ ਦਾ ਸੀਨ ਇਸ ਤਰ੍ਹਾਂ ਖਿੱਚਿਆ ਜਾ ਰਿਹਾ ਹੈ:

ਡਿਉੜ

1

ਤੀਜੀ ਵਾਰੀ ਆ ਕੇ ਉਪਰ ਸਟੇਜ ਦੇ,
ਗੁਰੂ ਜੀ ਫੇਰ ਬੋਲਦੇ।
ਰੰਗ ਸੀ ਅਨੋਖੇ ਨੇਤਰਾਂ ਦੇ ਤੇਜ਼ ਦੇ,
ਸੀ ਸਿੱਖੀ ਨੂੰ ਟੋਲਦੇ।
ਹਿੰਦ ਵਿਚੋਂ ਜੜ੍ਹ ਪਾਪ ਦੀ ਹਿਲਾਉਣ ਨੂੰ,
ਕਰਾਰੇ ਜ਼ੋਰ ਲਾਈਦੇ।
ਮੰਦਰ ਸਿੱਖੀ ਦਾ ਸੁੰਦਰ ਬਣਾਉਣ ਨੂੰ,
ਬਥੇਰੇ ਸੀਸ ਚਾਹੀਦੇ।

2

ਹਾਲੇ ਪਿਆਸ ਮਿਟੀ ਨਹੀਂ ਪਿਆਸੀ ਤੇਗ਼ ਦੀ,
ਇਹ ਜੱਚਦੀ ਦਲੇਰਾਂ ਨੂੰ।
ਚਾਲ ਸਿੱਖੋ ਰੁਕੂ ਤਾਂ ਖ਼ੁਦੀ ਦੇ ਮੇਘ ਦੀ,
ਮਿਟਾ ਦਿਉ ਹੇਰਾਂ-ਫੇਰਾਂ ਨੂੰ।
ਨਿੱਤਰੇ ਕੋਈ ਸੀਸ ਤੇਗ਼ 'ਤੇ ਟਿਕਾਉਣ ਨੂੰ,
ਜੇ ਜਾਣਾ ਦਰ ਮਾਹੀ ਦੇ।
ਮੰਦਰ ਸਿੱਖੀ... ...

3

ਮੌਤ ਵਿਚੋਂ ਜ਼ਿੰਦਗੀ ਖ਼ਰੀਦੋ ਹੱਸ ਕੇ,
ਕਬੂਲੋ ਖ਼ੁਸ਼ੀ ਮੇਰੀ ਨੂੰ।



ਜੀਹਨੇ ਸਿਰ ਦੇਣਾ ਅੱਗੇ ਆਵੇ ਨੱਸ ਕੇ,
ਧਾਰ ਕੇ ਦਲੇਰੀ ਨੂੰ।
ਤਣ ਜੋ ਸਿੱਖੀ ਦੇ ਮੋਤੀ ਮੁੱਖ ਪਾਉਣ ਨੂੰ,
ਦਾਮ ਨਹੀਂ ਬਚਾਈਦੇ।
ਮੰਦਰ ਸਿੱਖੀ... ...

4

ਨਾਨਕ ਗੁਰੂ ਦੇ ਲੱਗੇ ਬਾਗ਼ ਬੂਟੇ ਨੂੰ,
ਸੁੱਕੂ ਜੇ ਖ਼ੂਨ ਪਾਇਆ ਨਾ।
ਆਵੇ ਜਿਨ ਮਾਨਣਾ ਅਗੰਮੀ ਬੂਟੇ ਨੂੰ,
ਕਹਿਉ ਨਾ ਸਮਝਾਇਆ ਨਾ।
ਸਿੱਖੀ ਦੇ ਫੁੱਲਾਂ 'ਤੇ ਜੋਬਨ ਲਿਆਉਣ ਨੂੰ,
ਸਿੱਖਾਂ ਦੇ ਖ਼ੂਨ ਪਾਈਏ।
ਮੰਦਰ ਸਿੱਖੀ... ...

5

ਪੰਜਵੇਂ ਗੁਰਾਂ ਦੀ ਨਿਹਕਲੰਕ ਪੱਗ ਨੂੰ,
ਕੋਈ ਮਾੜਾ ਦਾਗ਼ ਲਾਵੇ ਨਾ।
ਦਾਤ ਅਸਾਂ ਦੇਣੀ ਹੈ ਅਨੋਖੀ ਜੱਗ ਨੂੰ,
ਕੋਈ ਪਿੱਛੋਂ ਪਛਤਾਵੇ ਨਾ।
ਪਾਪੀ ਚਾਹੁੰਦੇ ਸਾਨੂੰ ਜੱਗ ਤੋਂ ਮੁਕਾਉਣ ਨੂੰ,
ਹਜ਼ਾਰਾਂ ਟਿੱਲ ਲਾਈਏ।
ਮੰਦਰ ਸਿੱਖੀ... ...

6

ਨਾਨਕ ਗੁਰੂ ਤੋਂ ਲੈ ਕੇ ਨਾਵੇਂ ਪਾਤਸ਼ਾਹ,
ਲੱਜ ਪਾਲੀ ਹਿੰਦ ਦੀ।
ਡਟ ਕੇ ਰਹੇ ਜਾਬਰਾਂ ਦੇ ਸਾਹਵੇਂ ਪਾਤਸ਼ਾਹ,
ਬਿਪਤ ਟਾਲੀ ਹਿੰਦ ਦੀ।
ਸੋਹਣੀ ਵਾਂਗ ਕੱਚਿਆਂ 'ਤੇ ਤਾਰੀ ਲਾਉਣ ਨੂੰ,
ਜੇ ਜਾਣਾ ਪਾਸ ਮਾਹੀ ਦੇ।
ਮੰਦਰ ਸਿੱਖੀ... ...

7

ਇਤਨੇ ਚਿਰਾਂ ਨੂੰ ਨਾਈ ਸਿੱਖ ਆ ਗਿਆ,
ਸਾਹਿਬ ਚੰਦ ਨਾਮ ਦਾ।
ਕਮ-ਦਿਲਿਆਂ ਦੇ ਦਿਲ ਹਨੇਰ ਛਾ ਗਿਆ,
ਪਤਾ ਨਹੀਂ ਸਿੱਖੀ ਜਾਮ ਦਾ।
ਗਿੱਦੜਾਂ ਤੋਂ ਸ਼ੇਰ ਸੂਰਮੇ ਬਣਾਉਣ ਨੂੰ,
ਸਿਰਾਂ ਦੇ ਟੀਕੇ ਲਾਈਏ।
ਮੰਦਰ ਸਿੱਖੀ... ...

8

ਲੈ ਗਏ ਗੁਰੂ ਸਾਹਿਬ ਸੀ ਤੰਬੂ 'ਚ ਫੜ ਕੇ,
ਤਲਵਾਰ ਖੜਕੀ।
ਫੇਰ ਆ ਸਟੇਜ 'ਤੇ ਗੁਰੂ ਜੀ ਕੜਕੇ,
ਕਈਆਂ ਦੀ ਛਾਤੀ ਧੜਕੀ।



ਹੋਰ ਕੋਈ ਆਵੇ ਲਾੜੀ ਮੌਤ ਵਿਆਹੁਣ ਨੂੰ,
ਪੁੱਗੇ ਨਹੀਂ ਪੰਧ ਰਾਹੀ ਦੇ।
ਮੰਦਰ ਸਿੱਖੀ... ...

9

ਚੌਥੀ ਵਾਰ ਫੇਰ ਆ ਕੇ ਸੀਸ ਮੰਗਿਆ,
ਸੀ ਕਹਿੰਦੇ ਲਲਕਾਰ ਕੇ।
ਸੁਣੀ ਜਦੋਂ ਗੱਲ ਹਿੰਮਤ ਨਾ ਸੰਗਿਆ,
ਆ ਗਿਆ ਛਾਲ ਮਾਰ ਕੇ।
ਲੈ ਗਏ ਗੁਰੂ ਉਹਦੀ ਸ਼ਾਨ ਚਮਕਾਉਣ ਨੂੰ,
ਜਿਸਮ ਲੇਖੇ ਲਾਈ ਦੇ।
ਮੰਦਰ ਸਿੱਖੀ... ...

10

ਦਵਾਰਕਾ ਦਾ ਛੀਂਬਾ ਗੁਰਾਂ ਮੂਹਰੇ ਆਣ ਕੇ,
ਝੁਕਾ ਕੇ ਖੜਾ ਸੀਸ ਨੂੰ।
ਸੀਸ ਵੱਢੋ ਆਖੀ ਜਾਵੇ ਬਾਹਵਾਂ ਤਾਣ ਕੇ,
ਗੁਰੂ ਜਗਦੀਸ਼ ਨੂੰ।
'ਜੋਗੀਆ' ਜਵਾਨੀ ਦੇਸ਼ ਤੋਂ ਲੁਟਾਉਣ ਨੂੰ,
ਮਸਤ ਬੋਲ ਗਾਈਦੇ।
ਮੰਦਰ ਸਿੱਖੀ ਦਾ ਸੁੰਦਰ ਬਣਾਉਣ ਨੂੰ,
ਬਥੇਰੇ ਸੀਸ ਚਾਹੀਦੇ।

ਤੀਜੀ ਵਾਰੀ ਬਿਦਰ ਦਾ ਰਹਿਣ ਵਾਲਾ ਨਾਈ ਸਿੱ
ਸਾਹਿਬ ਚੰਦ ਹਾਜ਼ਰ ਹੋਇਆ। ਮਹਾਰਾਜ ਇਸ ਨੂੰ ਵੀ ਤੰਬੂ ਵਿ
ਲੈ ਗਏ, ਫਿਰ ਤਲਵਾਰ ਚੱਲੀ। ਇਸ ਤਰ੍ਹਾਂ ਚੌਥੀ ਵਾਰ ਜਗ
ਨਾਥ ਪੁਰੀ ਦਾ ਮਹਿਰਾ ਕੌਮ ਦਾ ਹਿੰਮਤ ਰਾਇ ਉੱਠਿਆ। ਇ
ਤੋਂ ਬਾਅਦ ਦੁਆਰਕਾ ਦਾ ਵਾਸੀ ਭਾਈ ਮੋਹਕਮ ਚੰਦ,
ਛੀਂਬਿਆਂ ਦੀ ਕੌਮ ਵਿਚੋਂ ਸੀ, ਆ ਕੇ ਸੀਸ ਭੇਟ ਕੀਤਾ। ਫਿ
ਉਸੇ ਤਰ੍ਹਾਂ ਤਲਵਾਰ ਚੱਲੀ, ਧੜ ਅਤੇ ਸੀਸ ਡਿੱਗਣ ਦਾ ਖੜਾ
ਹੋਇਆ।

ਕੁਝ ਸਮਾਂ ਬੀਤ ਜਾਣ ਤੋਂ ਬਾਅਦ ਗੁਰਦੇਵ ਫਿਰ ਬਾਹ
ਆਏ। ਹੁਣ ਤਲਵਾਰ ਮਿਆਨ ਵਿਚ ਸੀ। ਗੁਰਦੇਵ ਦੇ ਚਿਹ
ਉੱਤੇ ਬਹੁਤ ਖ਼ੁਸ਼ੀ ਸੀ। ਪੰਜੇ ਸਿਦਕੀ ਸਿੱਖ ਹਜ਼ੂਰ ਦੇ ਖੱਬੇ ਹੱ
ਆ ਖੜੇ ਹੋਏ। ਪੰਜਾਂ ਦੇ ਵੀ ਨਵੇਂ ਬਸਤਰ ਅਤੇ ਹਥਿਆ
ਸਜਾਏ ਹੋਏ ਸਨ। ਮਸੰਦਾਂ ਦੇ ਮੂੰਹ ਅੱਡੇ ਹੀ ਰਹਿ ਗਏ ਕਿ ਇ
ਕੀ ਬਣ ਗਿਆ? ਸੰਗਤਾਂ ਵਿਚ 'ਧੰਨ-ਧੰਨ' ਦੀ ਆਵਾ
ਆਉਣ ਲੱਗੀ। ਗੁਰੂ ਜੀ ਸੰਗਤਾਂ ਨੂੰ ਸੰਬੋਧਨ ਕਰ ਕੇ ਕਹਿ
ਲੱਗੇ, "ਖ਼ਾਲਸਾ ਜੀਉ! ਵਾਹਿਗੁਰੂ ਦੀ ਮਿਹਰ ਨਾਲ ਪੰਥ ਅੱ
ਪਰੀਖਿਆ ਵਿਚ ਪੂਰਾ ਉਤਰਿਆ ਹੈ। ਇਹ ਪੰਜ ਸੂਰਮੇ ਮੇ
'ਪੰਜ ਪਿਆਰੇ' ਹਨ। ਹੁਣ ਇਹ ਰਾਮ, ਦਾਸ, ਚੰਦ ਜਾਂ ਗ
ਨਹੀਂ ਰਹੇ, ਅੱਜ ਤੋਂ ਇਹ ਸਾਰੇ 'ਸਿੰਘ' ਹਨ। ਇਹ ਮੇਰਾ ਰੂ
ਹਨ, ਇਹ ਅੱਜ ਤੋਂ ਸਾਰੀ ਕੌਮ ਦੇ ਆਗੂ ਹਨ।

ਸੰਗਤਾਂ ਨੇ ਫਿਰ ਬੇਨਤੀ ਕੀਤੀ, "ਮਹਾਰਾਜ! ਸਾਡੇ



ਬੇਸ਼ੱਕ ਸਿਰ ਲੈ ਲਉ। ਸਾਨੂੰ ਇਹਨਾਂ ਨਾਲ ਰਲਾ ਦਿਉ।"
ਗੁਰਦੇਵ ਜੀ ਨੇ ਕਿਹਾ, "ਨਹੀਂ ਪਰੀਖਿਆ ਪੂਰੀ ਹੋ ਚੁੱਕੀ ਹੈ।
ਪੰਜ ਹੀ ਚੁਣਨੇ ਸਨ। ਪੰਜਾਂ ਵਿਚ ਪਰਮੇਸ਼ਰ ਹੈ।"

ਅਗਲੇ ਦਿਨ ਪਹਿਲੀ ਵਿਸਾਖ, ਸੰਮਤ 1756 ਬਿਕਰਮੀ (ਚੇਤ ਸੁਦੀ 10) ਮੁਤਾਬਿਕ 30 ਮਾਰਚ ਸੰਨ 1699 ਈਸਵੀ ਨੂੰ ਗੁਰਦੇਵ ਨੇ 'ਕੇਸਗੜ੍ਹ ਸਾਹਿਬ' ਵਿਖੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ।

ਗੁਰਦੇਵ ਨੇ ਸਫ਼ੈਦ ਬਸਤਰ ਪਹਿਨੇ ਅਤੇ ਹਥਿਆਰ ਸਜਾ ਕੇ ਸਿੰਘਾਸਣ ਉੱਤੇ ਬੀਰ ਆਸਣ ਆ ਬੈਠੇ। ਪੰਜ ਪਿਆਰੇ ਸਣੇ ਕੇਸੀਂ ਇਸ਼ਨਾਨ ਕਰ ਕੇ (ਤੇੜ ਕਛਹਿਰੇ, ਗਾਤਰੇ ਕਿਰਪਾਨਾਂ, ਹੱਥ ਵਿਚ ਲੋਹੇ ਦੇ ਕੜੇ, ਕੇਸਾਂ ਵਿਚ ਕੰਘੇ ਤੇ ਦਸਤਾਰੇ ਸਜਾਏ) ਹਜ਼ੂਰ ਦੇ ਸਾਹਮਣੇ ਹੱਥ ਜੋੜ ਕੇ ਖਲੋ ਗਏ। ਸਤਿਲੁਜ ਦਾ ਨਿਰਮਲ ਜਲ ਸਰਬ ਲੋਹ ਦੇ ਬਾਟੇ ਵਿਚ ਪਾ ਕੇ ਗੁਰਦੇਵ ਨੇ ਖੱਬਾ ਹੱਥ ਬਾਟੇ ਦੇ ਕਿਨਾਰੇ ਉੱਤੇ ਅਤੇ ਸੱਜੇ ਹੱਥ ਵਿਚ ਛੋਟਾ ਦੋਧਾਰਾ ਖੰਡਾ ਫੜ ਕੇ ਬਾਟੇ ਵਿਚ ਫੇਰਨਾ ਸ਼ੁਰੂ ਕੀਤਾ। ਮਾਤਾ ਸਾਹਿਬ ਦੇਵਾਂ ਜੀ ਨੇ ਪਤਾਸਿਆਂ ਦੀ ਝੋਲੀ ਬਾਟੇ ਵਿਚ ਪਾ ਦਿੱਤੀ। ਸਤਿਗੁਰਾਂ ਫ਼ੁਰਮਾਇਆ, "ਠੀਕ ਹੈ, ਸਿੱਖੀ ਨੂੰ ਜਿਥੇ ਤੇਗ਼ ਦੀ ਲੋੜ ਹੈ, ਨਾਲ ਹੀ ਮਿਠਾਸ ਦੀ ਵੀ ਓਨੀ ਹੀ ਜ਼ਰੂਰਤ ਹੈ।" ਗੁਰਦੇਵ ਨੇ ਪੰਜ ਬਾਣੀਆਂ ਪੜ੍ਹਨੀਆਂ ਸ਼ੁਰੂ ਕੀਤੀਆਂ। ਅੰਮ੍ਰਿਤ ਤਿਆਰ ਹੋਣ 'ਤੇ ਅਰਦਾਸਾ ਕਰ ਕੇ ਪੰਜਾਂ ਪਿਆਰਿਆਂ ਨੂੰ ਵਾਰੋ-ਵਾਰੀ ਅੰਮ੍ਰਿਤ ਛਕਾਇਆ ਗਿਆ। ਇਕ ਚੁਲਾ

ਛਕਾਉਣ ਤੋਂ ਬਾਅਦ ਸਤਿਗੁਰੂ ਜੀ ਕਹਿੰਦੇ, "ਬੋਲ, ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ।" ਪੰਜ-ਪੰਜ ਚੂਲੇ ਪੰਜਾਂ ਨੂੰ ਛਕਾਏ ਗਏ, ਫਿਰ ਪੰਜ-ਪੰਜ ਛੱਟੇ ਨੇਤਰਾਂ ਉੱਤੇ ਮਾਰੇ ਗਏ। ਫਿਰ ਪੰਜ-ਪੰਜ ਚੁਲੇ ਕੇਸਾਂ ਵਿਚ ਪਾਏ ਗਏ।

ਫਿਰ ਅੱਗੇ-ਅੱਗੇ ਗੁਰਦੇਵ ਤੇ ਪਿੱਛੇ-ਪਿੱਛੇ ਪੰਜਾਂ ਪਿਆਰਿਆਂ ਨੇ ਮੂਲ ਮੰਤਰ ਪੜ੍ਹਿਆ :

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

ਫਿਰ ਸਤਿਗੁਰਾਂ ਕਿਹਾ, "ਤੁਸੀਂ ਸਾਰੇ ਅੱਜ ਤੋਂ ਭਰਾ ਹੋ। ਚਾਰ ਕੁਰਹਿਤਾਂ ਤੋਂ ਬਚਣਾ—ਕੇਸ ਨਹੀਂ ਕਟਾਉਣੇ, ਕੁੱਠਾ ਨਹੀਂ ਖਾਣਾ, ਤਮਾਕੂ ਨਹੀਂ ਵਰਤਣਾ, ਪਰ-ਇਸਤਰੀ ਦਾ ਸੰਗ ਨਹੀਂ ਕਰਨਾ। ਰੋਜ਼ ਪੰਜਾਂ ਬਾਣੀਆਂ ਦਾ ਪਾਠ ਕਰਨਾ, ਨਾਮ ਬਾਣੀ ਦਾ ਅਭਿਆਸ ਕਰਨਾ, ਦਸਵੰਧ ਦੇਣਾ ਤੇ ਤਨਖ਼ਾਹੀਏ ਕਦੇ ਨਾ ਹੋਣਾ।"

ਫਿਰ ਗੁਰਦੇਵ ਨੇ ਆਪ ਅੰਮ੍ਰਿਤ ਦੀ ਦਾਤ ਦੀ ਮੰਗ ਕੀਤੀ। ਦੁਨੀਆਂ ਦੇ ਇਤਿਹਾਸ ਵਿਚ ਇਹ ਅਨੋਖੀ ਘਟਨਾ ਹੈ।

ਭਾਈ ਦਇਆ ਸਿੰਘ ਨੇ ਆਖਿਆ, "ਸੱਚੇ ਪਾਤਸ਼ਾਹ! ਅਸੀਂ ਅੰਮ੍ਰਿਤ ਸਿਰ ਦੇ ਕੇ ਲਿਆ ਹੈ, ਤੁਸੀਂ ਇਸ ਦੇ ਬਦਲੇ ਕੀ ਦਿਉਗੇ ?"

ਗੁਰਦੇਵ ਨੇ ਸਿਰ ਝੁਕਾ ਕੇ ਕਿਹਾ, "ਭਾਈ ਦਇਆ ਸਿੰਘ



ਜੀ! ਤੁਸੀਂ ਜਿਸ ਅੰਮ੍ਰਿਤ ਬਦਲੇ ਸਿਰ ਦਿੱਤੇ ਹਨ, ਮੈਂ ਇਸ ਬਦਲੇ ਸਰਬੰਸ ਵਾਰ ਦੇਵਾਂਗਾ।"

ਉਸੇ ਤਰ੍ਹਾਂ ਅੰਮ੍ਰਿਤ ਛਕਾ ਕੇ ਪੰਜਾਂ ਪਿਆਰਿਆਂ ਨੇ ਗੁਰਦੇਵ ਨੂੰ ਰਹਿਤਾਂ ਸਮਝਾਈਆਂ ਅਤੇ ਗੁਰਦੇਵ ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਬਣ ਗਏ।

ਫਿਰ ਪੰਜ ਸਿੰਘ (ਰਾਮ ਸਿੰਘ, ਦੇਵਾ ਸਿੰਘ, ਟਹਿਲ ਸਿੰਘ, ਈਸ਼ਰ ਸਿੰਘ ਤੇ ਫ਼ਤਹਿ ਸਿੰਘ) ਹਾਜ਼ਰ ਹੋਏ। ਅੰਮ੍ਰਿਤ ਛਕਾਉਣ ਪਿੱਛੋਂ ਗੁਰਦੇਵ ਨੇ ਇਹਨਾਂ ਨੂੰ ਮੁਕਤਿਆਂ ਦਾ ਖ਼ਿਤਾਬ ਦਿੱਤਾ।

ਫਿਰ ਇਕ ਸੌ ਪੰਜ ਸਿੱਖਾਂ ਨੇ ਅੰਮ੍ਰਿਤ ਛਕਿਆ। ਗੁਰਦੇਵ ਨੇ ਫ਼ੁਰਮਾਇਆ, "ਇਹ ਮੇਰੇ ਦੀਦਾਰੀ ਸਿੰਘ ਹਨ।" ਫਿਰ ਹਜ਼ਾਰਾਂ ਸਿੰਘਾਂ-ਸਿੰਘਣੀਆਂ ਨੇ ਅੰਮ੍ਰਿਤ ਪਾਨ ਕੀਤਾ।

ਮਹਾਰਾਜ ਨੇ ਫ਼ੁਰਮਾਇਆ, "ਖ਼ਾਲਸਾ ਜੀਉ! ਅਜ ਤੋਂ ਤੁਸੀਂ ਨਿਰੋਲ ਖ਼ਾਲਸਾ ਬਣ ਗਏ ਹੋ। ਤੁਹਾਡੀ ਜਾਤ, ਕੁਲ ਸਭ ਨਾਸ ਹੋ ਗਏ ਹਨ। ਤੁਹਾਡੀ ਜਾਤ ਸਿੱਖ ਅਤੇ ਇਸ਼ਟ 'ਅਕਾਲ ਪੁਰਖ' ਹੈ। ਅਕਾਲ ਤੋਂ ਬਿਨਾਂ ਕਿਸੇ ਦੀ ਪੂਜਾ ਨਹੀਂ ਕਰਨੀ।"

ਹਜ਼ੂਰ ਫ਼ੁਰਮਾਉਂਦੇ ਹਨ :

ਜਾਗਤ ਜੋਤਿ ਜਪੈ ਨਿਸ ਬਾਸੁਰ,
ਏਕ ਬਿਨਾਂ ਮਨ ਨੈਕ ਨ ਆਨੈ॥
ਪੂਰਨ ਪ੍ਰੇਮ ਪ੍ਰਤੀਤ ਸਜੈ,
ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ॥
ਤੀਰਥ ਦਾਨ ਦਯਾ ਤਪ ਸੰਜਮ,

ਏਕ ਬਿਨਾ ਨਹਿ ਏਕ ਪਛਾਨੈ॥
ਪੂਰਨ ਜੋਤਿ ਜਗੈ ਘਟ ਮੈ,
ਤਬ ਖਾਲਸਾ ਤਾਹਿ ਨਖਾਲਸ ਜਾਨੈ।

ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਨਵਾਂ ਪੰ[ਥ] ਸਾਜ ਦਿੱਤਾ, ਇਕ ਨਵੀਂ ਕੌਮ ਅਤੇ ਇਕ ਨਵਾਂ ਭਾਈਚਾਰਾ। ਹਰੇਕ ਸਿੱਖ ਨੂੰ 'ਸੰਤ ਸਿਪਾਹੀ' ਬਣਾ ਦਿੱਤਾ। ਖ਼ਾਲਸੇ ਬਾ[ਰੇ] ਗੁਰਦੇਵ 'ਸਰਬ ਲੋਹ ਪ੍ਰਕਾਸ਼' ਵਿਚ ਫ਼ੁਰਮਾਉਂਦੇ ਹਨ:

ਖਾਲਸਾ ਮੇਰੋ ਰੂਪ ਹੈ ਖਾਸ॥
ਖਾਲਸੇ ਮੈ ਹਉ ਕਰਉ ਨਿਵਾਸ॥

—ਸਮਾਪਤ—



## ਪ੍ਰਸੰਗ
## ਸਿਰਲੱਥ ਸੂਰਮਾ
## ਬਾਬਾ ਦੀਪ ਸਿੰਘ ਜੀ 'ਸ਼ਹੀਦ'

ਅਬਦਾਲੀ ਦੇ ਹੁਕਮ ਅਨੁਸਾਰ ਜਹਾਨ ਖ਼ਾਨ ਨੇ ਅੰਮ੍ਰਿਤਸਰ ਦੀ ਬੇਅਦਬੀ ਕਰਨੀ ਸ਼ੁਰੂ ਕਰ ਦਿੱਤੀ। ਇਸ ਤੋਂ ਪਹਿਲਾਂ ਅਬਦਾਲੀ ਹਿੰਦੁਸਤਾਨ ਉੱਤੇ ਤਿੰਨ ਹਮਲੇ ਕਰ ਚੁੱਕਾ ਸੀ। ਚੌਥੀ ਵਾਰ ਮੁਗ਼ਲਾਨੀ ਬੇਗਮ, ਨਜੀਬੁਦੌਲਾ ਅਤੇ ਬਾਦਸ਼ਾਹ ਆਲਮਗੀਰ ਸਾਨੀ ਦੇ ਬੁਲਾਵੇ ਉੱਤੇ ਅਬਦਾਲੀ ਕੰਧਾਰ ਤੋਂ ਰਵਾਨਾ ਹੋਇਆ। ਆਖ਼ਰ 15 ਨਵੰਬਰ 1756 ਈਸਵੀ ਨੂੰ ਉਹ ਪਿਸ਼ਾਵਰ ਤੋਂ ਤੁਰਿਆ।

26 ਨਵੰਬਰ ਨੂੰ ਦਰਿਆ ਅਟਕ ਟੱਪ ਕੇ ਉਹ 20 ਦਸੰਬਰ ਨੂੰ ਲਾਹੌਰ ਪੁੱਜਾ। ਬਾਰ੍ਹਾਂ ਦਿਨ ਲਾਹੌਰ ਰਹਿ ਕੇ ਅਤੇ ਹਾਕਮਾਂ ਤੋਂ ਕਰ (ਟੈਕਸ) ਵਸੂਲ ਕਰ ਕੇ ਉਹ ਅੱਗੇ ਦਿੱਲੀ ਨੂੰ ਤੁਰ ਪਿਆ। 10 ਜਨਵਰੀ 1757 ਈਸਵੀ ਨੂੰ ਉਸ ਨੇ ਸਤਿਲੁਜ ਦਰਿਆ ਪਾਰ ਕੀਤਾ ਅਤੇ ਅਖ਼ੀਰ ਪੰਧ ਮੁਕਾ ਕੇ 28 ਜਨਵਰੀ ਨੂੰ ਅਬਦਾਲੀ ਦਿੱਲੀ ਪਹੁੰਚਿਆ।

ਇਕ ਮਹੀਨਾ ਇਥੇ ਰਹਿ ਕੇ ਬਹੁਤ ਅੱਤਿਆਚਾਰ ਕੀਤੇ। ਉਸ ਨੇ ਆਲਮਗੀਰ ਸਾਨੀ ਦੀ ਲੜਕੀ ਜ਼ੁਹਰਾ ਬੇਗਮ ਦਾ ਵਿਆਹ ਆਪਣੇ ਪੁੱਤਰ ਤੈਮੂਰ ਨਾਲ ਕੀਤਾ। ਇਥੋਂ ਲੁੱਟ ਮਾਰ ਕਰਦਾ ਹੋਇਆ ਉਹ ਮਥਰਾ ਤਕ ਪਹੁੰਚ ਗਿਆ। ਅੱਗੇ ਹੋਰ ਵੀ ਪਤਾ ਨਹੀਂ ਉਹ ਕਿਥੋਂ ਤਕ ਹਿੰਦੁਸਤਾਨ ਨੂੰ ਲੁੱਟਦਾ ਜਾਂਦਾ ਪਰ ਫ਼ੌਜ ਵਿਚ ਹੈਜ਼ਾ ਪੈਣ ਨਾਲ ਵਾਪਸ ਦਿੱਲੀ ਆ ਗਿਆ। ਇਥੇ ਮੁਹੰਮਦ ਸ਼ਾਹ ਦੀ 16 ਸਾਲ ਦੀ ਲੜਕੀ ਹਜ਼ਰਤ ਬੇਗਮ ਬਦੋ-ਬਦੀ ਬੰਨ੍ਹ ਲਈ। ਸ਼ਾਹੀ ਘਰਾਣੇ ਦੀਆਂ 17 ਹੋਰ ਲੜਕੀਆਂ ਤੇ 400 ਨਵਾਬਾਂ ਤੇ ਅਮੀਰਾਂ ਦੀਆਂ ਲੜਕੀਆਂ ਬੰਨ੍ਹ ਕੇ ਉਹ 2 ਅਪਰੈਲ ਨੂੰ ਦਿੱਲੀਉਂ ਵਾਪਸ ਮੁੜਿਆ। ਦਿੱਲੀਉਂ ਤੁਰਨ 'ਤੇ ਹੀ ਸਿੱਖਾਂ ਨੇ ਰਾਤ ਨੂੰ ਅਬਦਾਲੀ ਦੀ ਫ਼ੌਜ ਉੱਤੇ ਛਾਪੇ ਮਾਰਨੇ ਸ਼ੁਰੂ ਕਰ ਦਿੱਤੇ ਅਤੇ ਸਿੱਖ ਦਿਨੇ ਜੰਗਲਾਂ ਵਿਚ ਜਾ ਲੁਕਦੇ। ਇਸ ਗੱਲ ਤੋਂ ਚਿੜ੍ਹ ਕੇ ਸਿੱਖੀ ਦਾ ਖੁਰਾ-ਖੋਜ ਮਿਟਾਉਣ ਲਈ ਉਸ ਨੇ ਆਪਣੇ ਸ਼ਹਿਜ਼ਾਦੇ ਤੈਮੂਰ ਨੂੰ ਲਾਹੌਰ ਦਾ ਸੂਬੇਦਾਰ ਬਣਾ ਕੇ ਅਤੇ ਜਹਾਨ ਖ਼ਾਨ ਜਰਨੈਲ ਨੂੰ ਦਸ ਹਜ਼ਾਰ ਫ਼ੌਜਾਂ ਸਣੇ ਸੈਨਾਪਤੀ ਬਣਾ ਕੇ ਅੰਮ੍ਰਿਤਸਰ ਨੂੰ ਭੇਜ ਦਿੱਤਾ। ਜਹਾਨ ਖ਼ਾਨ ਨੇ ਅੰਮ੍ਰਿਤਸਰ ਸ਼ਹਿਰ ਦੀ ਬੇਅਦਬੀ ਕਰਨੀ ਸ਼ੁਰੂ ਕਰ ਦਿੱਤੀ। ਪਵਿੱਤਰ ਹਰਿਮੰਦਰ ਸਾਹਿਬ ਅਤੇ ਸਰੋਵਰ ਦੀ ਬੇਅਦਬੀ ਨਾ ਸਹਿਣ ਕਰਦਾ ਹੋਇਆ ਗੁਰੂ ਦਾ ਇਕ ਸਿੱਖ ਸਾਬੋ ਕੀ ਤਲਵੰਡੀ ਦਮਦਮਾ ਸਾਹਿਬ (ਜ਼ਿਲਾ ਬਠਿੰਡਾ) ਪੁੱਜਾ। ਇਥੇ ਬਾਬਾ ਦੀਪ ਸਿੰਘ, ਸ਼ਹੀਦਾਂ ਦੀ ਮਿਸਲ



ਦੇ ਸਰਦਾਰ ਗੁਰੂ ਗ੍ਰੰਥ ਸਾਹਿਬ ਦੀਆਂ ਪਵਿੱਤਰ ਬੀੜਾਂ ਦਾ ਉਤਾਰਾ ਆਪਣੇ ਕਰ-ਕਮਲਾਂ ਨਾਲ ਕਰ ਰਹੇ ਸਨ। ਬਾਬਾ ਜੀ ਨੇ ਕਲਗੀਧਰ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਦੇ ਹੱਥੋਂ ਅੰਮ੍ਰਿਤ ਛਕਿਆ ਸੀ ਅਤੇ ਪਿੱਛੋਂ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਬਹੁਤ ਸਾਰੀਆਂ ਲੜਾਈਆਂ ਵਿਚ ਲੜਦੇ ਰਹੇ ਸਨ। ਇਸ ਸਿੱਖ ਨੇ ਫ਼ਤਹਿ ਬੁਲਾ ਕੇ ਜਦੋਂ ਅੰਮ੍ਰਿਤਸਰ ਦਾ ਹਾਲ ਦੱਸਿਆ ਤਾਂ ਬਾਬਾ ਜੀ ਦੀਆਂ ਅੱਖਾਂ ਵਿਚ ਖ਼ੂਨ ਆ ਗਿਆ। ਡੌਲੇ ਜੋਸ਼ ਵਿਚ ਫਰਕੇ। ਬਾਬਾ ਜੀ ਨੇ ਮਰਜੀਵੜਿਆਂ ਦੀ ਕੌਮ ਨੂੰ ਅੰਮ੍ਰਿਤਸਰ ਆਜ਼ਾਦ ਕਰਵਾਉਣ ਲਈ ਇਉਂ ਲਲਕਾਰ ਮਾਰੀ :

### ਦੋਹਿਰਾ

ਹਰਿਮੰਦਰ ਦਾ ਸਿੰਘ ਤੋਂ, ਸੁਣਿਆ ਜਦੋਂ ਬਿਆਨ।
ਆਕੜਾਂ ਲਈਆਂ ਖੰਡੇ ਨੇ, ਜੀਭ ਕੱਢੇ ਕਿਰਪਾਨ।

### ਲੈਹਰੀਆ

1

ਸੁਣੀ ਵਾਰਤਾ ਜਾਂ ਗੁਰੂ ਦਰਬਾਰ ਦੀ,
ਅੱਖ ਗਹਿਰੀ ਹੋ ਗਈ ਕੌਮੀ ਜਥੇਦਾਰ ਦੀ,
ਕਿਹੜੀ ਕੌਮ ਸਾਨੂੰ ਆਣ ਕੇ ਵੰਗਾਰਦੀ,
ਅਸੀਂ ਕਰ ਅਰਦਾਸ ਉਸ ਦਰ ਚੱਲੀਏ।
ਚੱਲੋ ਖ਼ਾਲਸਾ ਜੀ ਅੰਮ੍ਰਿਤਸਰ ਚੱਲੀਏ।

2

ਅਸੀਂ ਯੋਧਿਆਂ ਨੂੰ ਰਣ ਵਿਚ ਰਾਣੀਏ,
ਅਸੀਂ ਸੂਰਮੇ ਨਿਗ੍ਹਾ ਨਾਲ ਛਾਣੀਏ,
ਅਸੀਂ ਦੁਨੀਆਂ ਦੀ ਰਾਜਨੀਤੀ ਜਾਣੀਏ,
ਅਸੀਂ ਸਿੱਖੀ ਪਿੱਛੇ ਸਰਸਾ ਨੂੰ ਤਰ ਚੱਲੀਏ।
ਚੱਲੋ ਖ਼ਾਲਸਾ ਜੀ... ...

3

ਜੀਹਨੂੰ ਪਿਆਰਾ ਸਤਿਗੁਰੂ ਦਾ ਦੁਆਰ ਹੈ,
ਛਾਲ ਮਾਰ ਕੇ ਉਹ ਆਵੇ ਲੀਕੋਂ ਪਾਰ ਹੈ,
ਅੱਜ ਖ਼ਤਰੇ 'ਚ ਗੁਰੂ ਦਰਬਾਰ ਹੈ,
ਆਸ ਜਿੱਤਣ ਦੀ ਰੱਖੋ ਭਾਵੇਂ ਹਰ ਚੱਲੀਏ।
ਚੱਲੋ ਖ਼ਾਲਸਾ ਜੀ... ...

4

ਜਿਹੜਾ ਐਸ ਮੌਕੇ ਤਿਆਰ-ਬਰ-ਤਿਆਰ ਨਹੀਂ,
ਮੈਂ ਨਹੀਂ ਕਹਿੰਦਾ ਉਹਨੂੰ ਗੁਰਾਂ ਨਾਲ ਪਿਆਰ ਨਹੀਂ,
ਹੋਣਾ ਫ਼ੈਸਲਾ ਇਹ ਸਿੰਘੋ ਇਕ ਵਾਰ ਨਹੀਂ,
ਰਹਿੰਦੇ ਪਿੱਛੋਂ ਆਉਣੇ ਆਪਾਂ ਪਹਿਲ ਕਰ ਚੱਲੀਏ।
ਚੱਲੋ ਖ਼ਾਲਸਾ ਜੀ... ...

5

ਜਦੋਂ ਪੱਟੀਉਂ ਦੁਸ਼ਾਲੇ ਸ਼ੇਰ ਲੈ ਗਿਆ,
ਪਿੱਛੋਂ ਜਾਬਰਾਂ ਦਾ ਜ਼ੋਰ ਜਦੋਂ ਪੈ ਗਿਆ,



ਛਾਲ ਮਾਰ ਕੇ ਭੱਠੀ 'ਚ ਸਿੱਖ ਬਹਿ ਗਿਆ,
ਗੁਰਾਂ ਆਸਰੇ ਗਏ ਸੀ ਕਾਜ ਸਰ ਚੱਲੀਏ।
ਚੱਲੋ ਖ਼ਾਲਸਾ ਜੀ... ...

6

ਸੋਹਣੀ ਬੰਦੇ ਦੇ ਪਿੱਛੇ ਸੀ ਆਪਾ ਵਾਰ ਗਈ,
ਕੱਚੇ ਘੜੇ 'ਤੇ ਸਰੀਰ ਸੋਹਣਾ ਖਾਰ ਗਈ,
ਕਈ ਵਾਰ ਸੀ ਝਨਾਂ ਤੋਂ ਪਹਿਲਾਂ ਪਾਰ ਗਈ,
ਆਪਾਂ ਨਾਮ ਇਤਿਹਾਸ ਵਿਚ ਭਰ ਚੱਲੀਏ।
ਚੱਲੋ ਖ਼ਾਲਸਾ ਜੀ... ...

7

ਵਾਰਾਂ ਭਾਈ ਗੁਰਦਾਸ ਦੀਆਂ ਕਹਿੰਦੀਆਂ,
ਡਾਰਾਂ ਭੂੰਡਾਂ ਦੀਆਂ ਫੁੱਲਾਂ 'ਤੇ ਨਹੀਂ ਬਹਿੰਦੀਆਂ,
ਸਦਾ ਸੂਰਮੇ ਦਿਲਾਂ 'ਤੇ ਸੱਟਾਂ ਪੈਂਦੀਆਂ,
ਹੱਸ-ਹੱਸ ਕੇ ਸ਼ਹਾਦਤਾਂ ਨੂੰ ਵਰ ਚੱਲੀਏ।
ਚੱਲੋ ਖ਼ਾਲਸਾ ਜੀ... ...

8

ਪੈਂਦੀ ਕਦਰ ਨਹੀਂ ਦਿਲ ਦਿਲਗੀਰ ਦੀ,
ਗਾਉਂਦੀ ਦੁਨੀਆਂ ਕਹਾਣੀ ਰਾਂਝੇ-ਹੀਰ ਦੀ,
ਮੁਖੀ ਮਾਰਦੀ ਨਿਸ਼ਾਨ ਤਿੱਖੇ ਤੀਰ ਦੀ,
ਸਿੰਘ ਸੂਰਮਿਆਂ ਨੂੰ ਕਾਹਦਾ ਹੈ ਡਰ ਚੱਲੀਏ।
ਚੱਲੋ ਖ਼ਾਲਸਾ ਜੀ... ...

9

ਕਥਾ ਪੜ੍ਹੋ ਗੁਰੂ ਪੰਜਵੇਂ ਪਿਆਰੇ ਦੀ,
ਗੁਰੂ ਨਾਂਵੇਂ ਸਾਹਿਬ ਹਿੰਦ ਦੇ ਸਹਾਰੇ ਦੀ,
ਅਜੇ ਤਕ ਧਾਰ ਦੱਸਦੀ ਹੈ ਆਰੇ ਦੀ,
ਕੁਝ ਵਾਂਗਰਾਂ ਦਿਆਲੇ ਦੁੱਖ ਜਰ ਚੱਲੀਏ।
ਚੱਲੋ ਖ਼ਾਲਸਾ ਜੀ... ...

10

ਜਿਥੇ ਇੱਟ ਆਪ ਮੀਆਂ ਮੀਰ ਲਾ ਗਿਆ,
ਜਿਹੜਾ ਦੁਨੀਆਂ 'ਤੇ ਸੱਚਖੰਡ ਆ ਗਿਆ,
ਮੇਰੇ ਜਿਉਂਦਿਆਂ ਜੇ ਉਹਨੂੰ ਕੋਈ ਢਾਹ ਗਿਆ,
ਅਸੀਂ ਵਾਂਗਰਾਂ ਪਤਾਸੇ ਕਿਉਂ ਨਾ ਖਰ ਚੱਲੀਏ।
ਚੱਲੋ ਖ਼ਾਲਸਾ ਜੀ... ...

11

ਹੁਣ ਵੇਲਾ ਬਹੁਤਾ ਚਿਰ ਨਹੀਂ ਲਗਾਉਣ ਦਾ,
ਵੇਲਾ ਆ ਗਿਆ ਸ਼ਹੀਦੀਆਂ ਦੇ ਪਾਉਣ ਦਾ,
ਆਇਆ ਵਕਤ ਨਗਾਰੇ ਚੋਟਾਂ ਲਾਉਣ ਦਾ,
ਆਪਾਂ ਖ਼ੂਨ ਦੀ ਨਦੀ 'ਚ ਭਾਵੇਂ ਠਰ ਚੱਲੀਏ।
ਚੱਲੋ ਖ਼ਾਲਸਾ ਜੀ... ...

12

ਜਿਸ ਜਗ੍ਹਾ ਊਚ-ਨੀਚ ਦੀ ਵਿਚਾਰ ਨਹੀਂ,
ਉਥੇ ਲੱਗਦੀ ਆਸਾ ਦੀ ਸਿੰਘੋ ਵਾਰ ਨਹੀਂ,



ਰੱਬੀ ਜੋਤ ਨਾਲ ਪਾਪੀ ਦਾ ਪਿਆਰ ਨਹੀਂ,
ਵਾਢੀ ਜ਼ਾਲਮਾਂ ਦੀ 'ਜੋਗੀ ਸਿੰਘਾ' ਧਰ ਚੱਲੀਏ।
ਚੱਲੋ ਖ਼ਾਲਸਾ ਜੀ ਅੰਮ੍ਰਿਤਸਰ ਚੱਲੀਏ।

ਬਾਬਾ ਜੀ ਨੇ ਅਰਦਾਸ ਕਰ ਕੇ ਪ੍ਰਣ ਕੀਤਾ ਕਿ ਮੈਂ ਉਤਨਾ ਚਿਰ ਸ਼ਹੀਦੀ ਪ੍ਰਾਪਤ ਨਹੀਂ ਕਰਾਂਗਾ, ਜਿੰਨਾ ਚਿਰ ਮੈਂ ਅੰਮ੍ਰਿਤਸਰ ਨਹੀਂ ਪਹੁੰਚ ਜਾਂਦਾ।

ਬਾਬਾ ਜੀ ਦੀ ਲਲਕਾਰ ਦਾ ਏਨਾ ਅਸਰ ਹੋਇਆ ਕਿ ਸਾਰੇ ਸਿੰਘ ਧਰਮ ਤੋਂ ਮਰ-ਮਿਟਣ ਲਈ ਉਤਾਵਲੇ ਹੋ ਗਏ। ਸਾਰਿਆਂ ਨੇ ਆਪੋ-ਆਪਣੇ ਹਥਿਆਰ, ਤੀਰ, ਕਮਾਨ, ਭਾਲੇ, ਕਿਰਪਾਨਾਂ, ਖੰਡੇ ਜੋਹਣੇ ਸ਼ੁਰੂ ਕਰ ਦਿੱਤੇ। ਸਾਰੀ ਕੌਮ ਇਕ-ਮੁੱਠ ਹੋ ਕੇ ਕੇਸਰੀ ਨਿਸ਼ਾਨ ਥੱਲੇ ਅੰਮ੍ਰਿਤਸਰ ਨੂੰ ਜਾਣ ਲਈ ਤਿਆਰ ਹੋ ਬੈਠੀ। ਬਾਬਾ ਜੀ ਨੇ ਅਰਦਾਸਾ ਸੋਧ ਕੇ ਮੁੱਖਵਾਕ ਲੈ ਕੇ ਕੂਚ ਦਾ ਹੁਕਮ ਦਿੱਤਾ। ਨਗਾਰੇ 'ਤੇ ਚੋਟਾਂ ਲਗਾਈਆਂ ਗਈਆਂ। ਪੰਜ ਜੈਕਾਰੇ ਛੱਡੇ ਗਏ। ਸਤਿ ਸ੍ਰੀ ਅਕਾਲ ਗਜਾਉਂਦੇ ਹੋਏ ਸੂਰਮੇ ਮਾਲਵੇ ਦੀ ਧਰਤੀ ਤੋਂ ਚੱਲ ਪਏ।

ਇਹ ਸਾਰਾ ਦਲ ਪਿੰਡ ਜਸਾ, ਬਾਹਮਣੀ ਵਾਲਾ, ਗੁਰੂ ਕਾ ਚੌਂਤਰਾ, ਫੂਲ ਮਰ੍ਹਾਜ, ਭੁੱਚੋ, ਕੋਟ, ਲੱਖੀ ਜੰਗਲ ਵੱਲੋਂ ਹੁੰਦਾ ਹੋਇਆ ਫ਼ਿਰੋਜ਼ਪੁਰ ਦੇ ਪੱਤਣ ਤੋਂ ਸਤਿਲੁਜ ਦਰਿਆ ਟੱਪ ਕੇ ਖੇਮਕਰਨ ਪਹੁੰਚ ਗਿਆ। ਇਥੋਂ ਤਕ ਸਾਰਾ ਦਲ ਪੰਜ ਕੁ ਹਜ਼ਾਰ ਹੋ ਗਿਆ। ਅੱਗੇ ਮਾਝੇ ਦੇ ਪਿੰਡਾਂ ਵਿਚੋਂ ਸਿੰਘ ਰਲਣੇ ਸ਼ੁਰੂ ਹੋ ਗਏ। ਇਥੋਂ ਚੱਲ ਕੇ ਤਰਨ ਤਾਰਨ ਸਾਹਿਬ ਪੁੱਜਣ ਤਕ ਬਾਬਾ

ਜੀ ਦਾ ਦਲ ਦਸ ਕੁ ਹਜ਼ਾਰ ਹੋ ਗਿਆ। ਮਾਰੋ-ਮਾਰ ਕਰਦੇ ਹੋਏ ਸੂਰਮੇ ਇਸ ਤਰ੍ਹਾਂ ਧਰਮ ਦੇ ਚਾਉ ਨਾਲ ਅੱਗੇ ਵਧਦੇ ਜਾ ਰਹੇ ਸਨ :

ਪਸਤੌਲ

1

ਲੱਗੀ ਦੋਹਰੀ ਚੋਟ ਨਗਾਰੇ,
ਤੁਰੇ ਛੱਡ ਕੇ ਪੰਜ ਜੈਕਾਰੇ,
ਨਾ ਧਰਮ ਦੀਨ ਤੋਂ ਹਾਰੇ,
ਆਈ ਭਾਜੀ ਨਿਉਂਦਰਾ ਪਾਉਣ ਚੱਲੇ।
ਸਿੰਘ ਜਾਨ ਧਰਮ ਤੋਂ ਲਾਉਣ ਚੱਲੇ।

2

ਜਾਏ ਗੱਜਦੀ ਫ਼ੌਜ ਅਕਾਲੀ,
ਕਿਸੇ ਮੋਢੇ ਪਾਈ ਦੁਨਾਲੀ,
ਕਹਿੰਦੇ ਚਿਰ ਤੋਂ ਤੇਗ ਜੰਗਾਲੀ,
ਸਿੰਘ ਕਿਲ੍ਹੇ ਕੁਫ਼ਰ ਦੇ ਢਾਹੁਣ ਚੱਲੇ।
ਸਿੰਘ ਜਾਨ... ...

3

ਤੁਰੇ ਕਰ ਕੇ ਇਰਾਦਾ ਪੱਕਾ,
ਵੈਰੀ ਕਰਦੇ ਧਰਮ 'ਤੇ ਧੱਕਾ,
ਚੱਲੇ ਪਾਉਣ ਜਬਰ ਨੂੰ ਡੱਕਾ,
ਜਿੰਦ ਵਾਰ ਕੇ ਧਰਮ ਬਚਾਉਣ ਚੱਲੇ।
ਸਿੰਘ ਜਾਨ... ...



4

ਗੁਰਧਾਮ ਆਜ਼ਾਦ ਕਰਾਉਣਾ,
ਨਹੀਂ ਜੱਗ 'ਤੇ ਮੁੜ ਕੇ ਆਉਣਾ,
ਹੱਸ-ਹੱਸ ਕੇ ਜਿਸਮ ਲੁਟਾਉਣਾ,
ਸਿੱਖੀ ਦੀ ਸ਼ਾਨ ਚਮਕਾਉਣ ਚੱਲੇ।
ਸਿੰਘ ਜਾਨ... ...

5

ਤੁਰ ਪਏ ਪਰਵਾਨੇ ਜੁੜ ਕੇ,
ਨਹੀਂ ਤੱਕਣਾ ਪਿਛਾਂਹ ਮੁੜ ਕੇ,
ਸਿੱਖ ਬਚ ਨਹੀਂ ਸਕਦੇ ਖੁੜ ਕੇ,
ਸਤਿਗੁਰੂ ਦੇ ਦਰ 'ਤੇ ਭਾਉਣ ਚੱਲੇ।
ਸਿੰਘ ਜਾਨ... ...

6

ਸਭ ਤੁਰ ਪਏ ਵਤਨ ਪੁਜਾਰੀ,
ਮਰ ਮਿਟਣਾ ਦਿਲ ਵਿਚ ਧਾਰੀ,
ਜੋ ਸਮੇਂ ਨੇ ਚੋਗ ਖਿਲਾਰੀ,
ਮੱਚੀ ਜਬਰੀ ਸ਼ਮ੍ਹਾ ਬੁਝਾਉਣ ਚੱਲੇ।
ਸਿੰਘ ਜਾਨ... ...

7

ਗੱਲਾਂ ਜਿਥੇ-ਜਿਥੇ ਸੁਣ ਪਾਈਆਂ,
ਸਿੰਘ ਤੁਰ ਪਏ ਕਰ ਕੇ ਧਾਈਆਂ,

ਹੱਥੀਂ ਤੇਗ਼ਾਂ ਖ਼ੂਨ ਤਿਹਾਈਆਂ,
ਹੋਣੀ ਨਾਲ ਹਾਣ ਮਚਾਉਣ ਚੱਲੇ।
ਸਿੰਘ ਜਾਨ... ...

8

ਨੱਚ ਨੱਚ ਕੇ ਆਖਣ ਘੋੜੇ,
ਭੁੱਲ ਦੀਨੀ ਜਾਣਗੇ ਤੋੜੇ,
ਦੁੰਬੇ ਗ਼ਾਜ਼ੀ ਜਾਣ ਮਰੋੜੇ,
ਪਾਪੀ ਦਾ ਨਾਮ ਮਿਟਾਉਣ ਚੱਲੇ।
ਸਿੰਘ ਜਾਨ... ...

9

ਜਾਮ ਨੇਜ਼ੇ ਸਿੰਘਾਂ ਦੇ ਸ਼ੂਕਣ,
ਹਨੂੰ ਚੜ੍ਹ ਪਿਆ ਲੰਕਾ ਫੂਕਣ,
ਚਾੜ੍ਹੇ ਤੰਦੀਆਂ ਕਮਲਾਂ ਹੂਕਣ,
ਤੀਰਾਂ ਨਾਲ ਲੇਖ ਲਿਖਾਉਣ ਚੱਲੇ।
ਸਿੰਘ ਜਾਨ... ...

10

ਸਭ ਮਾਲਵਾ ਅਤੇ ਦੁਆਬਾ,
ਲੈ ਤੁਰਿਆ ਬੁੱਢੜਾ ਬਾਬਾ,
ਕਹਿੰਦਾ ਬੱਲੇ ਮਝੈਲੋ ਸ਼ਾਬਾ,
'ਜੋਗੀ' ਰਲ 'ਗੁਰਮੁਖ' ਗਾਉਣ ਚੱਲੇ।
ਸਿੰਘ ਜਾਨ ਧਰਮ ਤੋਂ ਲਾਉਣ ਚੱਲੇ।



ਹਰ ਇਕ ਸੂਰਮਾ ਧਰਮ ਤੋਂ ਮਰ-ਮਿਟਣ ਲਈ ਕਾਹਲਾ ਸੀ। ਤਰਨ ਤਾਰਨ ਤੋਂ ਅਰਦਾਸ ਕਰ ਕੇ ਲਕੀਰ ਮਾਰ ਕੇ ਬਾਬਾ ਜੀ ਨੇ ਆਖਿਆ, "ਜਿਹੜੇ ਧਰਮ ਤੋਂ ਜਾਨ ਵਾਰ ਸਕਦੇ ਹਨ, ਉਹ ਸੂਰਮੇ ਲਕੀਰ ਟੱਪ ਜਾਣ, ਦਸ ਹਜ਼ਾਰ ਸੂਰਮੇ ਛਾਲਾਂ ਮਾਰ ਕੇ ਉਹ ਲਕੀਰ ਟੱਪ ਗਏ। 11 ਨਵੰਬਰ 1757 ਈਸਵੀ ਨੂੰ ਸੂਰਮਿਆਂ ਨੇ ਚੜ੍ਹਾਈ ਕੀਤੀ। ਬਾਬਾ ਜੀ ਦੀ ਚੜ੍ਹਤ ਇਸ ਤਰ੍ਹਾਂ ਬਿਆਨੀ ਜਾਂਦੀ ਹੈ:

ਹਰ ਬੰਦੇ ਦੇ ਮੂੰਹੋਂ ਆਵਾਜ਼ ਨਿਕਲੀ,
ਵੇਖੋ ਬੁੱਢਾ ਜਵਾਨਾਂ ਨਾਲ ਲੜਨ ਤੁਰਿਆ।
ਛਾਪਾ ਮਾਰਿਆ ਜਿਨ੍ਹਾਂ ਦਰਬਾਰ ਉੱਤੇ,
ਬਾਬਾ ਉਹਨਾਂ ਦੀ ਛਾਤੀ 'ਤੇ ਚੜ੍ਹਨ ਤੁਰਿਆ।
ਲੈ ਕੇ ਮਾਲਵੇ, ਮਾਝੇ, ਦੁਆਬੀਆਂ ਨੂੰ,
ਲਾਵਾਂ ਫ਼ਤਹਿ ਦੀ ਦੇਵੀ ਨਾਲ ਪੜ੍ਹਨ ਤੁਰਿਆ।
ਪੂਰਾ ਸੰਤ ਸਿਪਾਹੀ ਤੇ ਰਾਜ 'ਜੋਗੀ',
ਕਿਸਮਤ ਨਵੀਂ ਪੰਜਾਬ ਦੀ ਘੜਨ ਤੁਰਿਆ।

ਮਾਰੋ-ਮਾਰ ਕਰਦਾ ਹੋਇਆ ਇਹ ਦਲ ਗੋਹਲਵੜ ਦੇ ਕੋਲ ਆਣ ਪੁੱਜਾ। ਇਧਰ ਚਾਲੀ ਹਜ਼ਾਰ ਮੁਗ਼ਲ ਸਿਪਾਹੀ ਚੱਬੇ ਕੋਲ ਆਣ ਪਹੁੰਚੇ। ਇਹਨਾਂ ਵਿਚ ਮੁੱਖ ਜਰਨੈਲ ਤੇ ਫ਼ੌਜੀ ਅਫ਼ਸਰ ਜਹਾਨ ਖ਼ਾਨ, ਅਮੀਰ ਜਾਨ ਖ਼ਾਂ (ਅਮਾਨ ਖ਼ਾਂ), ਹਾਜੀ ਅਤੇ ਖ਼ਾਨ ਸਈਅਦ ਸਾਬਰ ਅਲੀ, ਦੀਨਾ ਬੇਗ, ਕਾਸਮ ਖ਼ਾਂ, ਯਾਕੂਬ ਖ਼ਾਂ ਆਦਿ ਸਨ। ਗ਼ਾਜ਼ੀ ਹੰਕਾਰ ਦੇ ਨਸ਼ੇ ਵਿਚ 'ਯਾ ਅਲੀ' ਦੇ ਨਾਹਰੇ ਲਗਾ ਰਹੇ ਸਨ, ਇਕ ਪਾਸੇ ਕੇਸਰੀ ਨਿਸ਼ਾਨ ਅਤੇ

ਇਕ ਪਾਸੇ ਹੈਦਰੀ ਝੰਡਾ ਲਹਿਰਾ ਰਿਹਾ ਸੀ। ਦੋਵਾਂ ਪਾਸਿਆਂ ਦੇ ਜਵਾਨ ਰਣ-ਤੱਤੇ ਵਿਚ ਗੋਹਲਵੜ ਦੇ ਕੋਲ ਇਸ ਤਰ੍ਹਾਂ ਇਕ-ਦੂਜੇ 'ਤੇ ਟੁੱਟ ਪਏ :

## ਪਉੜੀ

1

ਲੱਗੀ ਚੋਟ ਨਗਾਰਿਆਂ ਤੇ ਹਿਣਕੇ ਘੋੜੇ।
ਅਣਖੀ ਬੀਰ ਬਹਾਦਰਾਂ ਮੂੰਹ ਰਣ ਨੂੰ ਮੋੜੇ।
ਉਧਰ ਵੈਰੀ ਗੱਜਦੇ ਅੱਲ੍ਹਾ ਹੂ ਪੜ੍ਹਦੇ।
ਕਲਗੀਧਰ ਦੇ ਸੂਰਮੇ ਵਧ-ਵਧ ਕੇ ਲੜਦੇ।

2

ਜੋੜਦੇ ਤੀਰ ਕਮਾਨ ਨੂੰ ਸਤਿਗੁਰੂ ਦੇ ਸੂਰੇ।
ਓਧਰ ਖ਼ਾਨ ਜਹਾਨ ਖ਼ਾਂ ਆ ਡਟਿਆ ਮੂਹਰੇ।
ਪਛਤਾਉਂਦੇ ਸਿੰਘ ਦੇ ਜੋ ਅੱਗੇ ਅੜਦੇ।
ਕਲਗੀਧਰ ਦੇ... ...

3

ਰਾਮ ਸਿੰਘ ਤੇ ਦਿਆਲ ਸਿੰਘ ਮਾਰਨ ਭੁਲਕਾਰੇ।
ਬੀਰ ਸਿੰਘ ਬਲਵੰਤ ਸਿੰਘ ਵੀ ਕਦੇ ਨਹੀਂ ਹਾਰੇ।
ਚਿਤਰਗੁਪਤ ਲਾ ਕਈਆਂ ਨੂੰ ਹੱਥਕੜੀਆਂ ਖੜਦੇ।
ਕਲਗੀਧਰ ਦੇ... ...

4

ਨੱਥਾ ਸਿੰਘ ਤੇ ਅੱਘੜ ਸਿੰਘ ਕਰ ਹੱਲਾ ਪੈ ਗਏ।
ਗ਼ਾਜ਼ੀ ਬੁਰਜ ਹੰਕਾਰ ਦੇ ਪਿੜ ਅੰਦਰ ਢਹਿ ਗਏ।



ਵੱਜ ਕੇ ਤੇਗ਼ ਜਵਾਨ ਦੀ ਫੁਲ ਢਾਲ ਦੇ ਝੜਦੇ।
ਕਲਗੀਧਰ ਦੇ... ...

5

ਸਿੱਖੀ ਸ਼ਾਨ ਮਿਟਾਉਣ ਨੂੰ ਜੋ ਚੜ੍ਹ ਕੇ ਆਏ।
ਕਲਗੀਧਰ ਦੇ ਯੋਧਿਆਂ ਕਈ ਧਰਤ ਲਿਟਾਏ।
ਧਰਮ ਉੱਤੋਂ ਜਿੰਦ ਵਾਰ ਕੇ ਕਈ ਕਿਸਮਤ ਘੜਦੇ।
ਕਲਗੀਧਰ ਦੇ... ...

6

ਆਖੇ ਬਾਬਾ ਨੌਧ ਸਿੰਘ ਵਧ ਚਲੋ ਜਵਾਨੋ।
ਵੱਲ ਜਹੰਨਮ ਵੈਰੀ ਦਾ ਦਲ ਘੱਲੋ ਜਵਾਨੋ।
ਸੜੇ ਪਤੰਗਾ ਸ਼ਮ੍ਹਾਂ 'ਤੇ ਕਦੇ ਭੂੰਡ ਨਹੀਂ ਸੜਦੇ।
ਕਲਗੀਧਰ ਦੇ... ...

7

ਰਣ ਅੰਦਰ ਲਹੂ-ਮਿੱਝ ਦਾ ਸੀ ਹੋ ਗਿਆ ਗਾਰਾ।
ਹੋਣੀ ਨਾਰ ਉਡੀਕਦੀ ਨਾ ਕਿਸੇ ਦਾ ਲਾਰਾ।
ਬੀਰ ਬਹਾਦਰ ਸੂਰਮੇ ਵੈਰੀ 'ਤੇ ਚੜ੍ਹਦੇ।
ਕਲਗੀਧਰ ਦੇ... ...

8

ਵੱਜਣ ਤੀਰ ਕਰੂੰਡੀਏ ਵੈਰੀ ਦੇ ਸੀਨੇ।
ਰਣ ਵਿਚ ਘੋੜੇ ਨੱਚਦੇ ਸੁਰਖੇ ਤੇ ਚੀਨੇ।

ਸੀਸ ਉਡਾ'ਤੇ ਸਿੰਘਾਂ ਨੇ ਪਏ ਬਾਹਝੇ ਧੜ ਦੇ।
ਕਲਗੀਧਰ ਦੇ... ...

9

ਬਖ਼ਸ਼ੀ ਖ਼ਾਨ ਜਹਾਨ ਨੇ ਜੋ ਯੋਧੇ ਭੇਜੇ।
ਮੜੇ ਸੰਜੋਆਂ ਵਿੰਨ੍ਹਦੇ ਯੋਧਿਆਂ ਦੇ ਨੇਜੇ।
'ਜੋਗੀ, ਗੁਰਮੁਖ' ਸਿੰਘ ਸ਼ੇਰ ਗਏ ਅੱਗੇ ਧੜਦੇ।
ਕਲਗੀਧਰ ਦੇ ਸੂਰਮੇ ਵਧ-ਵਧ ਕੇ ਲੜਦੇ।

ਯੋਧੇ ਰਣ-ਤੱਤੇ ਵਿਚ ਗੁੱਥਮ-ਗੁੱਥਾ ਹੋ ਗਏ। ਬੁਰਜਾਂ ਵਰਗੇ ਜਵਾਨ ਧਰਤੀ 'ਤੇ ਲੇਟ ਗਏ। ਲਹੂ-ਮਿੱਝ ਦਾ ਗਾਰਾ ਬਣ ਗਿਆ। ਮਾਵਾਂ ਦੇ ਪੁੱਤਰ ਸਦਾ ਲਈ ਇਸ ਜ਼ਿੰਦਗੀ ਨੂੰ ਛੱਡ ਗਏ। ਚੋਣਵੇਂ ਸੂਰਮੇ ਇਕ-ਦੂਜੇ ਤੋਂ ਟੁੱਟ ਕੇ ਜੰਗ ਦਾ ਫ਼ੈਸਲਾ ਕਰਨਾ ਚਾਹੁੰਦੇ ਸਨ। ਇਹਨਾਂ ਚੋਣਵੇਂ ਜਰਨੈਲਾਂ ਵਿਚੋਂ ਅਮੀਰ ਜਾਨ ਖ਼ਾਨ ਆਪਣਾ ਹਾਥੀ ਛੇੜ ਕੇ ਅੱਗੇ ਵਧਿਆ। ਕਲਗੀਧਰ ਦੇ ਸੂਰੇ ਸ. ਦਿਆਲ ਸਿੰਘ ਨੇ ਖ਼ਾਨ ਨੂੰ ਅੱਗੇ ਵਧਦਾ ਵੇਖ ਕੇ ਉਸ ਨੂੰ ਲਲਕਾਰਿਆ, "ਵੇਖੀਂ ਕਿਤੇ ਦਿਲ ਵਿਚ ਅਰਮਾਨ ਨਾ ਰਹਿ ਜਾਏ, ਪਹਿਲਾਂ ਵਾਰ ਕਰ ਲੈ।"

ਬੋਲੀ ਸੁਣ ਕੇ ਖ਼ਾਨ ਲੋਹਾ-ਲਾਖਾ ਹੋ ਗਿਆ। ਦੋਵੇਂ ਸੂਰਮੇ ਘਮਸਾਨ ਦੀ ਜੰਗ ਵਿਚ ਇਸ ਤਰ੍ਹਾਂ ਲੋਹਾ ਲੈ ਰਹੇ ਹਨ:

ਗੱਡੀ

ਮੀਰ ਆਣ ਕੇ ਸਿੰਘਾਂ ਦੇ ਮੂਹਰੇ,
ਵਧਿਆ ਜਾਂ ਹਾਥੀ ਛੇੜ ਕੇ।



ਇਹਨੂੰ ਵੇਖਿਆ ਦਿਆਲ ਸਿੰਘ ਸੂਰਮੇ,
ਪਿਆਰ ਨਾਲ ਆਵਾਜ਼ ਮਾਰ ਕੇ।
ਕਹਿੰਦਾ ਸੁਣ ਜਾ ਬਾਤ ਇਕ ਖ਼ਾਨਾ,
ਕਰ ਪਹਿਲਾਂ ਵਾਰ ਆਪਣਾ।
ਕਿਤੇ ਚਿੱਤ ਦਾ ਘੁਮੰਡ ਨਾ ਰਹਿ ਜਾਏ,
ਧੋਖੇ ਨਾਲ ਮਾਰਿਆ ਗਿਆ।
ਉਹਨੂੰ ਖ਼ਾਨ ਨੇ ਰੋਹਬ ਨਾਲ ਵੇਖਿਆ,
ਵੱਟ ਪੈ ਗਏ ਕਾਲਜੇ ਨੂੰ।
ਵਾਰ ਵਧ ਕੇ ਖ਼ਾਨ ਨੇ ਕੀਤਾ,
ਸਿੰਘ ਨੇ ਸੰਭਾਲ ਰੋਕਿਆ।
ਵਾਰੀ ਸਿੰਘ ਦੀ ਅੰਤ ਨੂੰ ਆ ਗਈ,
ਸਤਿ ਸ੍ਰੀ ਅਕਾਲ ਆਖ ਕੇ।
ਤੀਰ ਮਾਰਿਆ ਸੂਰਮੇ ਏਸ ਨੂੰ,
ਛਾਤੀ ਵਿਚ ਜਾ ਧਸਿਆ।
ਖਾ ਕੇ ਘੇਰਨੀ ਹਾਥੀ ਤੋਂ ਡਿੱਗਿਆ,
ਸਾਥੀਆਂ ਨੇ ਆਣ ਚੁੱਕਿਆ।
ਡੋਲੀ ਰੱਖ ਕੇ ਜਰਨੈਲ ਨੂੰ ਲੈ ਗਏ,
ਫ਼ੌਜੀਆਂ 'ਚ ਪਈਆਂ ਭਾਜੜਾਂ।
ਕਹਿੰਦੇ ਫਸ ਗਏ ਕਸੂਤੇ ਆਪਾਂ,
ਖ਼ਾਲਸੇ ਨਾਲ ਛੇੜ ਛੇੜ ਕੇ।
ਹਾਰ ਜਾਪਦੀ ਮੁਗਲ ਦੀ ਹੋਈ,

ਖ਼ਾਲਸੇ ਮੈਦਾਨ ਮੱਲਣਾ।
ਸੂਰੇ ਛਾਤੀਆਂ ਤਾਣ ਕੇ ਲੜਦੇ,
ਘਾਣੀ ਹੋ ਗਈ ਲਹੂ ਮਿੱਝ ਦੀ।
ਯੋਧੇ ਲੰਘਦੇ ਲਿਤਾੜ ਕੇ ਲੋਥਾਂ,
ਮੰਦਰ ਆਜ਼ਾਦ ਕਰਾਂਗੇ।
ਦੇਸ਼ ਕੌਮ ਤੋਂ ਜਿਹਨਾਂ ਨੇ ਮਰਨਾ,
ਕਿਸੇ ਦਾ ਨਹੀਂ ਸਾਥ ਲੋੜਦੇ।
ਨਾਹਰੇ ਮਾਰ ਕੇ ਸੂਲੀ 'ਤੇ ਚੜ੍ਹਦੇ,
ਕਰਦੇ ਜੋ ਬਾਤ ਸੱਚ ਦੀ।
ਜੇਲ੍ਹਾਂ ਫਾਂਸੀਆਂ ਉਹਨਾਂ ਲਈ ਖੇਡਾਂ,
ਕਰਦੇ ਮਖ਼ੌਲ ਮੌਤ ਨੂੰ।
ਦਿਨੇ ਰਾਤ ਜੰਗਲਾਂ ਵਿਚ ਰਹਿਣਾ,
ਕਈ ਦਿਨ ਫਾਕੇ ਕੱਟਣੇ।
ਨਾਰ ਉਹਨਾਂ ਦੀ ਜਾਪਦੀ ਹੋਣੀ,
ਰਾਂਝਿਆਂ ਨੂੰ ਹੀਰ ਜਾਪਦੀ।
ਫੁੱਲ ਸਿਰਾਂ ਦੇ ਪਤੰਗਿਆਂ ਜਿਉਂ ਝੜਦੇ,
ਕੁੱਦਦੇ ਚਾਹਵਾਨ ਜਿੱਤਦੇ।
ਰਹਿਣਗੇ, ਰਹਿਣਗੇ,
ਜੰਗ ਵਿਚੋਂ ਜਿਹੜਾ ਨੱਸਿਆ,
ਕਾਇਰ ਕਹਿਣਗੇ।

ਖ਼ਾਨ ਦੇ ਵਾਰ ਖ਼ਾਲੀ ਗਏ। ਵਾਰੀ ਆ ਗਈ ਸ. ਦਿਆਲ



ਸਿੰਘ ਦੀ। ਸਤਿ ਸ੍ਰੀ ਅਕਾਲ ਕਹਿ ਕੇ ਸੂਰਮੇ ਨੇ ਜੋਸ਼ ਵਿਚ ਆ ਕੇ ਤੀਰ ਚਲਾਇਆ, ਖ਼ਾਨ ਸਦਾ ਲਈ ਰੰਗਲੀ ਦੁਨੀਆਂ ਨੂੰ ਛੱਡ ਗਿਆ। ਡੋਲੀ 'ਚ ਪਾ ਕੇ ਖ਼ਾਨ ਨੂੰ ਸਾਥੀ ਚੁੱਕ ਕੇ ਲੈ ਗਏ। ਇਕ ਵੇਰਾਂ ਫ਼ੌਜ ਵਿਚ ਭਾਜੜ ਪੈ ਗਈ।

ਗੁੱਸਾ ਖਾ ਕੇ ਜ਼ਬਰਦਸਤ ਖ਼ਾਂ ਪਠਾਣ ਫ਼ੌਜੀ ਦਸਤਾ ਲੈ ਕੇ ਅੱਗੇ ਵਧਿਆ। ਸ. ਬਲਵੰਤ ਸਿੰਘ ਨਿਹੰਗ ਸਿੰਘ ਨੇ ਜ਼ਬਰਦਸਤ ਖ਼ਾਂ ਨੂੰ ਵੇਖ ਕੇ ਲਲਕਾਰਿਆ। ਸਿੰਘ ਨੇ ਆਖਿਆ, "ਤੂੰ ਜ਼ਬਰਦਸਤ ਖ਼ਾਂ ਏਂ ਅਤੇ ਮੇਰਾ ਨਾਮ ਮੇਰੇ ਕਲਗੀਆਂ ਵਾਲੇ ਨੇ ਬਲਵੰਤ ਸਿੰਘ ਰੱਖਿਆ ਹੈ। ਨਾਵਾਂ ਨੂੰ ਨਾਂ ਪਿਆਰਾ ਹੁੰਦਾ ਹੈ ਅਤੇ ਹਾਣ ਨੂੰ ਹਾਣ। ਦਿਲ ਵਿਚ ਮਾਣ ਨਾ ਰਹਿ ਜਾਏ। ਪਹਿਲਾਂ ਵਾਰ ਕਰ ਲੈ।" ਸ. ਬਲਵੰਤ ਸਿੰਘ ਜ਼ਬਰਦਸਤ ਖ਼ਾਂ ਪਠਾਣ ਨੂੰ ਰਣ ਦੇ ਮੈਦਾਨ ਵਿਚ ਇਉਂ ਲਲਕਾਰਦਾ ਹੈ:

ਦੋਤਾਰਾ

1

ਤੂੰ ਜ਼ਬਰਦਸਤ ਖ਼ਾਂ ਏਂ,
ਮੈਨੂੰ ਬਲਵੰਤ ਸਿੰਘ ਕਹਿੰਦੇ।
ਉਹ ਮਰਦ ਸਦਾਉਂਦੇ ਨਹੀਂ,
ਖ਼ਾਨਾ ਜੋ ਬਦਲਾ ਨਹੀਂ ਲੈਂਦੇ।
ਅੱਜ ਨੱਥ ਪਾ ਦਿਆਂਗਾ,
ਲਗਰਾਂ ਚੜ੍ਹਦਾ ਰਿਹਾ ਏਂ ਸਾਨ੍ਹਾ।

ਕਰ ਪਹਿਲਾਂ ਵਾਰ ਤੂੰ ਹੀ,
ਮਨ ਵਿਚ ਮਾਣ ਰਹੇ ਨਾ ਖ਼ਾਨਾ।

2

ਤੂੰ ਆਸ਼ਕ ਹੂਰਾਂ ਦਾ,
ਤੈਨੂੰ ਹੂਰਾਂ ਕੋਲ ਪੁਚਾਵਾਂ।
ਕੋਈ ਫ਼ਰਕ ਨਹੀਂ ਨਾਵਾਂ 'ਚ,
ਮਿਲ ਗਿਆ ਹਾਣ ਹਾਣ ਨੂੰ ਸਾਵਾਂ।
ਆ ਹਾਣ ਮਚਾ ਲਈਏ,
ਮਾਰੇ ਹਾਣ ਹਾਣ ਨੂੰ ਤਾਹਨਾ।
ਕਰ ਪਹਿਲਾਂ ਵਾਰ... ...

3

ਕਿਸਮਤ ਦੇ ਚੱਕਰ ਨੇ,
ਤੈਨੂੰ ਮੇਰੇ ਕੋਲ ਪੁਚਾਇਆ।
ਅੰਨ ਜਲ ਹੀ ਬੰਦੇ ਨੂੰ,
ਇਕ ਤੋਂ ਦੂਜੀ ਥਾਂ ਲਿਆਇਆ।
ਰਾਹ ਉੱਤੇ ਉਡੀਕਦੇ,
ਮਾਂ ਦਿਆ ਚੰਨ ਪਿਉ ਦਿਆ ਭਾਨਾ।
ਕਰ ਪਹਿਲਾਂ ਵਾਰ... ...

4

ਆ ਪਿੜ ਵਿਚ ਕੁੱਦ ਪਈਏ,
ਐਵੇਂ ਦੁਨੀਆਂ ਨਾ ਮਰਵਾਈਏ।



ਗੱਲ ਆਪ ਨਿਬੇੜ ਲਈਏ,
ਸਿੱਧੇ ਅਸਲੀ ਗੱਲ 'ਤੇ ਆਈਏ।
ਜੇ ਮਰਨਾ ਧਰਮ ਲਈ,
ਮਰਨੋਂ ਕਰਨਾ ਕਿਉਂ ਬਹਾਨਾ।
ਕਰ ਪਹਿਲਾਂ ਵਾਰ... ...

5

ਬਾਬੇ ਨੂੰ ਫੇਰ ਮਿਲੀਂ,
ਪਹਿਲਾਂ ਹੱਥ ਮਿਲਾ ਜਾ ਮੈਨੂੰ।
ਅਰਸ਼ਾਂ ਵੱਲ ਵੇਖ ਜ਼ਰਾ
ਹੂਰਾਂ ਵੇਟ ਕਰਦੀਆਂ ਤੈਨੂੰ।
ਗੱਲ ਛੱਡ ਕੇ ਜੀਵਣ ਦੀ,
ਆ ਜਾ ਗਾਈਏ ਮੌਤ ਤਰਾਨਾ।
ਕਰ ਪਹਿਲਾਂ ਵਾਰ... ...

6

ਦਰਵਾਜ਼ੇ ਅੱਲ੍ਹਾ ਦੇ,
ਤਗ਼ਮਾ ਦਮਕ ਰਿਹਾ ਈ ਮੇਰਾ।
ਸਿਰ ਤੇਰਾ ਲਾਹੁਣ ਲਈ,
ਚੱਕਰ ਚਮਕ ਰਿਹਾ ਈ ਮੇਰਾ।
ਦੁਨੀਆਂ ਦੇ ਦੇਖਦਿਆਂ,
ਮੋਢਾ ਲਾ ਦਿਆਂਗਾ ਭਲਵਾਨਾ।
ਕਰ ਪਹਿਲਾਂ ਵਾਰ... ...

7

ਤੂੰ ਉੱਮਤ ਅੱਲ੍ਹਾ ਦੀ,
ਮੈਂ ਹਾਂ ਕਲਗੀਧਰ ਦਾ ਜਾਇਆ।
ਆ ਰੀਝਾਂ ਲਾਹ ਲਈਏ,
ਮੌਕਾ ਹੱਥ ਸਬੱਬੀਂ ਆਇਆ।
ਉਹ ਸ਼ਮ੍ਹਾ ਤੋਂ ਡਰਦਾ ਨਹੀਂ,
ਹੁੰਦਾ ਜੋ ਅਸਲੀ ਪਰਵਾਨਾ।
ਕਰ ਪਹਿਲਾਂ ਵਾਰ... ...

8

ਆ ਹਾਣ ਮਚਾ ਲਈਏ,
ਦੁਨੀਆਂ ਘੋਲ ਦੋਹਾਂ ਦਾ ਵੇਖੇ।
ਗੱਲ ਮੰਨ ਲੈ 'ਜੋਗੀ' ਦੀ,
ਲਾਈਏ ਜਿਸਮ ਵਤਨ ਦੇ ਲੇਖੇ।
ਫ਼ੌਜੀ ਜਰਨੈਲ ਏਂ ਤੂੰ,
ਤੂੰਹੀਓਂ ਬੰਨ੍ਹ ਜਿੱਤ ਦਾ ਗਾਨਾ।
ਕਰ ਪਹਿਲਾਂ ਵਾਰ ਤੂੰ ਹੀ,
ਮਨ ਵਿਚ ਮਾਣ ਰਹੇ ਨਾ ਖ਼ਾਨਾ।

ਜ਼ਬਰਦਸਤ ਖ਼ਾਂ ਨੇ ਤਿੰਨ ਵਾਰ ਕੀਤੇ। ਸੂਰਮੇ ਬਲਵੰਤ ਸਿੰਘ ਨੇ ਤਿੰਨੇ ਵਾਰ ਸੰਭਾਲ ਕੇ ਰੋਕ ਲਏ। ਵਾਰੀ ਆ ਗਈ ਸ਼ੇਰ ਬਲਵੰਤ ਸਿੰਘ ਦੀ, ਚੱਕਰ ਦਾ ਵਾਰ ਕੀਤਾ, ਜ਼ਬਰਦਸਤ ਖ਼ਾਂ ਇਸ ਨੂੰ ਰੋਕ ਨਾ ਸਕਿਆ। ਖ਼ਾਨ ਦਾ ਸਿਰ ਲੱਥ ਕੇ ਧਰਤੀ



'ਤੇ ਜਾ ਡਿੱਗਾ। ਵੀਰ ਨੂੰ ਤੜਫਦਾ ਵੇਖ ਕੇ ਇਸ ਦਾ ਭਰਾ ਰੁਸਤਮ ਖ਼ਾਂ ਗੁੱਸੇ ਵਿਚ ਲੋਹਾ-ਲਾਖਾ ਹੋ ਗਿਆ। ਭਰਾ ਦਾ ਬਦਲਾ ਲੈਣ ਲਈ ਅੱਗੇ ਵਧਿਆ। ਸਾਰੇ ਜੰਗ ਦਾ ਸੀਨ ਬਿਆਨਿਆ ਜਾਂਦਾ ਹੈ:

ਦੋਹਿਰਾ

ਵੈਰ ਲੈਣ ਲਈ ਵੀਰ ਦਾ, ਰੁਸਤਮ ਖ਼ਾਨ ਦਲੇਰ।
ਚਾਹੁੰਦਾ ਕੱਚਾ ਦਰੜਨਾ, ਜਿਉਂ ਭੇਡਾਂ ਨੂੰ ਸ਼ੇਰ।

ਦੋਤਾਰਾ

1

ਜਦ ਜ਼ਬਰਦਸਤ ਖ਼ਾਂ ਨੇ,
ਗੁੱਸੇ ਵਿਚ ਆ ਤੀਰ ਚਲਾਇਆ।
ਯੋਧੇ ਦੇ ਸਿਰ 'ਤੋਂ ਦੀ,
ਲੰਘਿਆ ਹੱਥ ਦੇ ਗੁਰਾਂ ਬਚਾਇਆ।

2

ਵੱਟ ਪੈ ਗਏ ਮੱਥੇ 'ਤੇ
ਯੋਧਾ ਵਾਂਗ ਸ਼ੇਰ ਦੇ ਬੜ੍ਹਕੇ।
ਓਏ ਪੁੱਤ ਪਠਾਣ ਦਿਆ,
ਹੋਣੀ ਸਿਰ ਤੇਰੇ 'ਤੇ ਕੜਕੇ।

3

ਝੱਟ ਬਦਲ ਪੈਂਤੜੇ ਨੂੰ,
ਦੂਜਾ ਵਾਰ ਖ਼ਾਨ ਨੇ ਕੀਤਾ।

ਛੋਹ ਵੀਣੀ ਯੋਧੇ ਦੀ,
ਥੋੜ੍ਹਾ ਖ਼ੂਨ ਤੀਰ ਨੇ ਪੀਤਾ।
4
ਸਤਿ ਸ੍ਰੀ ਅਕਾਲ ਕਹੇ,
ਸੂਰਾ ਸ਼ੇਰ ਵਾਂਗ ਭੁੱਬ ਮਾਰੇ।
ਕਰ ਹੱਲਾ ਜਾਣ ਲਈ,
ਖ਼ਾਨਾ ਯਾਰ ਵਿੱਛੜ ਗਏ ਸਾਰੇ।
5
ਚੱਕਰ ਨੂੰ ਚਾੜ੍ਹ ਲਿਆ,
ਉਂਗਲੇ ਪਲ ਦੋ ਪਲ ਘੁਮਾਇਆ।
ਪਏ ਭੁੱਖਾ ਬਾਜ਼ ਜਿਉਂ,
ਅਰਸ਼ੋਂ ਝੱਟ ਕੂੰਜਾਂ ਵੱਲ ਆਇਆ।
6
ਫਿਰ ਜ਼ਬਰਦਸਤ ਖ਼ਾਂ ਤੋਂ,
ਰੁਕਿਆ ਚੱਕਰ ਨਾ ਸਿਰ ਲਾਹ ਗਿਆ।
ਤੱਕ ਵੀਰ ਤੜਫਦੇ ਨੂੰ,
ਗੁੱਸਾ ਰੁਸਤਮ ਖ਼ਾਂ ਨੂੰ ਆ ਗਿਆ।
7
ਕਹੇ ਖ਼ਾਨ ਖ਼ਾਲਸਾ ਜੀ,
ਕਰ ਲਉ ਧੁਰ ਦਰਗਾਹ ਦੇ ਤਿਆਰੇ।



ਜੱਗ ਵੇਂਹਦਿਆਂ ਕਰ ਦਿਆਂਗਾ,
ਫ਼ੈਸਲਾ ਵਿਚ ਅੱਖ ਕੇ ਪਲਕਾਰੇ।
8
ਗੱਲ ਸੁਣ ਬਲਵੰਤ ਸਿੰਘਾ,
ਮੈਨੂੰ ਰੁਸਤਮ ਲੋਕ ਬੁਲਾਉਂਦੇ।
ਇਸ ਰੰਗਲੀ ਧਰਤੀ 'ਤੇ,
ਗ਼ਾਜ਼ੀ ਵਾਰ-ਵਾਰ ਨਹੀਂ ਆਉਂਦੇ।
9
ਜੋ ਮਰਦੇ ਦੀਨ ਉੱਤੋਂ,
ਵਿਰਲੇ ਪੁੱਤ ਜੰਮਦੀਆਂ ਮਾਵਾਂ।
ਸਰਵਰ ਦਿਆਂ ਹੰਸਾਂ ਦੇ,
ਮੋਤੀ ਚੁਗ ਨਹੀਂ ਸਕਣੇ ਕਾਵਾਂ।
10
ਪਰ ਗੱਲ ਖ਼ਾਲਸਾ ਜੀ,
ਕਰੀਏ ਘੋੜਿਉਂ ਥੱਲੇ ਹੋ ਕੇ।
ਮੈਂ ਸਿਰ ਦਸਤਾਰ ਸਣੇ,
ਰੱਖ ਦੂੰ ਨੇਜ਼ੇ ਵਿਚ ਪਰੋ ਕੇ।
11
ਫਿਰ ਸ਼ੇਰ ਨਿਹੰਗ ਸਿੰਘ ਜੀ,
ਡੱਟ ਗਿਆ ਘੋੜਿਉਂ ਥੱਲੇ ਆ ਕੇ।

ਤਲਵਾਰ ਨਾਲ ਲੜਨ ਲਈ,
ਬੱਬਰ ਸ਼ੇਰ ਪੈ ਗਏ ਧਾ ਕੇ।

12

ਦੋ ਪੁੱਤਰ ਮਾਂਵਾਂ ਦੇ,
ਡੱਟ ਕੇ ਆਹਮੋ-ਸਾਹਮਣੇ ਜੁੱਟੇ।
ਏਦਾਂ ਖੜਕਾਟ ਹੋਵੇ,
ਭਾਂਡੇ ਨੂੰ ਠਠਿਆਰ ਜਿਉਂ ਕੁੱਟੇ।

13

ਜੋ ਮਰਦੇ ਧਰਮ ਲਈ,
ਲੋਕੀਂ ਵਾਰ ਉਹਨਾਂ ਦੀ ਗਾਉਂਦੇ।
ਗੱਲ ਗੱਪ ਗਿਆਨ ਦੀ ਨਹੀਂ,
ਦੇ ਕੇ ਸਿਰ ਸਰਦਾਰ ਕਹਾਉਂਦੇ।

14

ਤਲਵਾਰ ਚਲਾਉਣ ਦੀਆਂ,
ਰੀਝਾਂ ਦੋਹਾਂ ਜਵਾਨਾਂ ਲਾਹੀਆਂ।
ਪਰ ਦੋਵੇਂ ਜੋ ਚਾਹੁੰਦੇ ਸੀ,
ਹਾਲਾਂ ਤੋੜ ਨਹੀਂ ਚੜ੍ਹੀਆਂ ਦਾਈਆਂ।

15

ਪੱਬਾਂ ਭਾਰ ਹੋ ਹੋ ਕੇ,
ਸੱਟਾਂ ਇਕ ਦੂਜੇ ਨੂੰ ਮਾਰਨ।
ਜਿੱਤ ਵੱਸ ਹੈ ਕਰਤੇ ਦੇ,
ਘਰੋਂ ਤਾਂ ਕੋਈ ਨਹੀਂ ਤੁਰਦਾ ਹਾਰਨ।



16

ਇਉਂ ਸਾਵੀਂ ਜੰਗ ਹੋਈ,
ਦੋਵੇਂ ਮੁੜ੍ਹਕੋ-ਮੁੜ੍ਹਕੀ ਹੋ ਗਏ।
ਗਲ ਯਾਰ ਨੇ ਲਾਉਣਾ ਨਹੀਂ,
ਕੱਚਾ ਵੇਖ ਜੇ ਕੰਢੇ ਖਲੋ ਗਏ।

17

ਇਉਂ ਲੜਦਿਆਂ ਲੜਦਿਆਂ ਦੇ,
ਸਾਂਝੇ ਵਾਰ ਅਖ਼ੀਰੀ ਚੱਲੇ।
ਰੂਹ ਮਾਰ ਉਡਾਰੀਆਂ ਗਈ,
ਭੌਰਿਆਂ ਅਸਲ ਟਿਕਾਣੇ ਮੱਲੇ।

18

ਢਾਲਾਂ 'ਤੇ ਵੱਜ-ਵੱਜ ਕੇ,
ਜਾਪਣ ਮੂੰਹ ਤੇਗ਼ਾਂ ਦੇ ਭੌਂ ਗਏ।
ਸਭ ਵੈਰ ਮਿਟਾ ਕੇ ਤੇ,
ਹਾਣੀ ਨਾਲ ਖ਼ੁਸ਼ੀ ਦੇ ਸੌਂ ਗਏ।

19

ਧੜ ਡਿੱਗ ਪਏ ਧਰਤੀ 'ਤੇ,
ਪੰਜਾ ਇਕ ਦੂਜੇ ਨਾਲ ਪਾ ਕੇ।
'ਜੋਗੀ' ਸਰਦਾਰ ਕਈ,
'ਗੁਰਮੁਖ' ਵਾਰ ਦੱਸਣਗੇ ਗਾ ਕੇ।

ਦੋਵੇਂ ਸੂਰਮੇ ਸਾਂਝੇ ਵਾਰ ਨਾਲ ਧਰਤੀ 'ਤੇ ਲੇਟ ਗਏ। ਹੋਰ

ਵੀ ਕਈ ਨਾਮਵਰ ਜਵਾਨ ਆਪਣੀਆਂ ਜਾਨਾਂ ਵਾਰ ਗਏ। ਅਖ਼ੀਰ ਸ਼ਾਹ ਜਮਾਲ ਖ਼ਾਂ ਗੁੱਸੇ ਵਿਚ ਆ ਗਿਆ। ਆਪਣਾ ਫ਼ੌਜੀ ਦਸਤਾ ਲੈ ਕੇ ਮੈਦਾਨ ਵਿਚ ਆ ਗੱਜਿਆ। ਇਸ ਨੇ ਬਾਬਾ ਦੀਪ ਸਿੰਘ ਨੂੰ ਇਉਂ ਲਲਕਾਰਿਆ:

### ਬੈਂਤ

ਗੁੱਸੇ ਵਿਚ ਆ ਕਿਹਾ ਜਮਾਲ ਖ਼ਾਂ ਨੇ,
ਤੇਰੇ ਸਿੰਘਾ ਨਿਸ਼ਾਨ ਮਿਟਾ ਦਿਆਂਗਾ।
ਲੁਕ ਕੇ ਸਿੰਘਾਂ ਨੇ ਜਿਨ੍ਹਾਂ ਦੇ ਫਲ ਖਾਣੇ,
ਬੂਟੇ ਬਾਗ਼ ਦੇ ਜੜ੍ਹੋਂ ਪੁਟਾ ਦਿਆਂਗਾ।
ਤੈਨੂੰ ਜੰਗ ਦੀਆਂ ਚੜ੍ਹੀਆਂ ਲਾਲੀਆਂ ਨੇ,
ਵਿਚ ਪਲਾਂ ਦੇ ਰੰਗ ਵਟਾ ਦਿਆਂਗਾ।
ਮਿੰਟਾਂ ਵਿਚ 'ਜੋਗੀ' ਤੈਨੂੰ ਜਿੱਤਣਾ ਮੈਂ,
ਨਹੀਂ ਤਾਂ ਆਪਣਾ ਜਿਸਮ ਲੁਟਾ ਦਿਆਂਗਾ।

ਗੱਲ ਸੁਣਦਿਆਂ ਬਾਬਾ ਦੀਪ ਸਿੰਘ ਪੂਰੇ ਰੋਹ ਵਿਚ ਆ ਗਏ। ਬਾਬਾ ਜੀ ਨੇ ਜੋਸ਼ ਵਿਚ ਆ ਕੇ ਖ਼ਾਨ ਨੂੰ ਵੰਗਾਰਿਆ। ਇਕ ਪਾਸੇ ਨੌਜਵਾਨ ਪਠਾਣ ਅਤੇ ਦੂਜੇ ਪਾਸੇ ਬਿਰਧ ਬਾਬਾ ਜੀ ਰਣ ਮੈਦਾਨ ਵਿਚ ਇਸ ਤਰ੍ਹਾਂ ਇਕ ਦੂਜੇ 'ਤੇ ਟੁੱਟ ਪਏ:

### ਦੋਹਿਰਾ

ਤੱਕ ਕੇ ਖ਼ਾਨ ਜਮਾਲ ਖ਼ਾਂ, ਇਉਂ ਮਾਰੀ ਲਲਕਾਰ।
ਬਾਬਾ ਤੈਥੋਂ ਖ਼ਾਨ ਦਾ, ਰੋਕ ਨਹੀਂ ਹੋਣਾ ਵਾਰ।



### ਦੋਹਿਰਾ ਛੰਦ

1

ਜਵਾਨ ਜਹਾਨ ਜਮਾਲ ਖ਼ਾਂ,
ਇਉਂ ਮਾਰੀ ਲਲਕਾਰ।
ਵੱਲ ਬਹਿਸ਼ਤਾਂ ਸਿੰਘ ਜੀ,
ਹੋ ਜਾਉ ਤੁਰੰਤ ਤਿਆਰ।

2

ਇਕ ਇਕ ਗ਼ਾਜ਼ੀ ਮਰੇ ਦਾ,
ਪਾ ਦਿਆਂਗਾ ਮੈਂ ਮੁੱਲ।
ਸਿੱਖੀ ਖਿੜੀ ਬਹਾਰ 'ਤੇ,
ਜਾਊ ਹਨੇਰੀ ਝੁੱਲ।

3

ਐਲੀ-ਐਲੀ ਪੁਕਾਰਦਾ,
ਵਧਿਆ ਬਾਬੇ ਵੱਲ।
ਕਹਿੰਦਾ ਤੇਰਾ ਸਿੰਘ ਜੀ,
ਮੁਕ ਗਿਆ ਅੰਨ-ਜਲ।

4

ਅੱਖਾਂ ਉਹਦੀਆਂ ਮਘਦੀਆਂ,
ਜਿਉਂ ਅੱਗ ਦੇ ਅੰਗਿਆਰ।
ਵਧਿਆ ਅੱਗੇ ਵਾਰ ਲਈ,
ਖ਼ਾਨ ਬੜਾ ਹੁਸ਼ਿਆਰ।

5

ਮੁੜ੍ਹਕੋ-ਮੁੜ੍ਹਕੀ ਹੋ ਗਿਆ,
ਖ਼ਾਨ ਗੁੱਸੇ ਦੇ ਨਾਲ।
ਆਖੇ ਬਾਬਾ ਸਾਹਿਬ ਜੀ,
ਤੁਝੇ ਬੁਲਾਉਂਦਾ ਕਾਲ।

6

ਦਿਲ ਵਿਚ ਰਹਿ-ਜੇ ਮਾਣ ਨਾ,
ਬੁੱਢਿਆ ਤੇਗ਼ ਸੰਭਾਲ।
ਪਲਾਂ ਦਾ ਮੇਰੀ ਤੇਗ਼ ਦਾ,
ਲੱਗਾ ਲਹਿਣ ਜੰਗਾਲ।

7

ਸੁਣੀ ਜਾਂ ਬਾਬਾ ਸਾਹਿਬ ਨੇ,
ਖ਼ਾਨ ਬੋਲਦਾ ਕੂੜ।
ਇਹਦਾ ਜਹੱਨਮ ਜਾਣ ਦਾ,
ਬਣਿਆ ਜਾਪੇ ਮੂੜ।

8

ਸੂਰਜ ਬਣਿਆ ਜਿਸ ਤਰ੍ਹਾਂ,
ਇਉਂ ਭਖਦਾ ਸਰਦਾਰ।
ਬਿਜਲੀ ਤੋਂ ਵੱਧ ਚਮਕਦੀ,
ਯੋਧੇ ਦੀ ਤਲਵਾਰ।



9

ਗੁੱਡੀ ਚੜ੍ਹਦੀ ਉਹਨਾਂ ਦੀ,
ਪੱਲੇ ਜਿਨ੍ਹਾਂ ਦੇ ਸੱਚ।
ਧਰਮ ਯੁੱਧ ਦੀ ਸ਼ਮ੍ਹਾਂ 'ਤੇ,
ਜਾਣ ਪਤੰਗੇ ਮੱਚ।

10

ਡੌਲੇ ਫਰਕੇ ਸ਼ੇਰ ਦੇ,
ਪਏ ਮੱਥੇ 'ਤੇ ਵੱਟ।
ਖ਼ਾਨਾ ਤੈਥੋਂ ਸਿੰਘਾਂ ਦਾ,
ਰੋਮ ਨਹੀਂ ਹੋਣਾ ਕੱਟ।

11

ਅੱਗੇ ਆ ਹੰਕਾਰੀਆ,
ਫੋਕੀਆਂ ਫੜ੍ਹਾਂ ਨਾ ਮਾਰ।
ਖੰਡਾ ਤੇਰੇ ਜਿਸਮ 'ਚੋਂ,
ਨਿਕਲ ਜਾਏਗਾ ਪਾਰ।

12

ਤੇਰਾ ਹਜ਼ਰਤ ਅਲੀ ਏ,
ਮੇਰਾ ਦਸਵਾਂ ਪੀਰ।
ਦਿਲ ਵਿਚ ਰਹੇ ਅਰਮਾਨ ਨਾ,
ਕਰ ਲੈ ਵਾਰ ਅਖ਼ੀਰ।

13

ਦੋਵਾਂ ਦਲਾਂ ਦੇ ਸੂਰਮੇ,
ਲਾਗੇ ਲਾਗੇ ਆਣ।
ਅੱਖ ਬਚਾ ਕੇ ਢੰਗ ਨਾਲ,
ਲੱਗੇ ਵਾਰ ਚਲਾਣ।

14

ਮੱਖਣੀ ਪਲੇ ਸਰੀਰ ਦੇ,
ਲੱਗੇ ਨਿਕਲਣ ਵੱਟ।
ਪੈਂਦੀ ਉਪਰ ਢਾਲ ਦੇ,
ਵਾਂਗ ਵਦਾਨਾਂ ਸੱਟ।

15

ਗੁੱਸਾ ਲੈ ਲੈ ਸੂਰਮੇ,
ਇਕ ਦੂਜੇ ਨੂੰ ਪੈਣ।
ਇਕ ਦੂਜੇ ਦੇ ਵਾਰ ਨੂੰ,
ਮਰਦਾਂ ਵਾਂਗਰ ਸਹਿਣ।

16

ਵੇਂਹਦਿਆਂ ਵੇਂਹਦਿਆਂ 'ਜੋਗੀਆ',
ਹੋ ਗਏ ਲਹੂ ਲੁਹਾਨ।
ਡਿੱਗ ਪਏ ਸਾਂਝੇ ਵਾਰ ਨਾਲ,
ਦੋਹ ਪਾਸਿਆਂ ਦੇ ਜਵਾਨ।

ਅਖ਼ੀਰ ਸਾਂਝਾ ਵਾਰ ਹੋ ਗਿਆ। ਦੋ ਚੋਟੀ ਦੇ ਜਰਨੈਲ



ਧਰਤੀ 'ਤੇ ਲੇਟ ਗਏ। ਨੌਜਵਾਨ ਜਰਨੈਲ ਜਮਾਲ ਖ਼ਾਂ ਸਦਾ ਦੀ ਨੀਂਦੇ ਸੌਂ ਗਿਆ। ਬਾਬਾ ਜੀ ਵੀ ਧਰਤੀ 'ਤੇ ਡਿੱਗ ਪਏ। ਇਕ ਰਵਾਇਤ ਮੁਤਾਬਿਕ ਬਾਬਾ ਜੀ ਨੇ ਜਦ ਅਨੋਖਾ ਪ੍ਰਣ ਕੀਤਾ ਸੀ ਕਿ ਮੈਂ ਅੰਮ੍ਰਿਤਸਰ ਪਹੁੰਚ ਕੇ ਸ਼ਹੀਦੀ ਪ੍ਰਾਪਤ ਕਰਾਂਗਾ ਤਾਂ ਹੋਣੀ ਨੇ ਕਿਹਾ ਸੀ ਕਿ ਬਾਬਾ ਜੀ, ਤੇਰਾ ਪ੍ਰਣ ਤੋੜ ਨਾ ਚੜ੍ਹੇਗਾ। ਹੋਣੀ ਨੇ ਇਥੇ ਬਾਬਾ ਜੀ ਨੂੰ ਮਿਹਣਾ ਮਾਰਿਆ ਕਿ ਬਾਬਾ ਦੀਪ ਸਿੰਘਾ! ਅੰਮ੍ਰਿਤਸਰ ਅਜੇ ਦੂਰ ਹੈ। ਤੇਰਾ ਪ੍ਰਣ ਤੋੜ ਨਹੀਂ ਚੜ੍ਹ ਸਕਿਆ। ਸੋ ਬਾਬਾ ਜੀ ਨੂੰ ਇਉਂ ਤਾਹਨੇ ਦੇ ਰਹੀ ਹੈ:

ਦੋਹਿਰਾ

ਖਿੜ ਖਿੜ ਹੋਣੀ ਹੱਸ ਕੇ, ਇਉਂ ਮਾਰੀ ਲਲਕਾਰ।
ਪ੍ਰਣ ਤੋੜ ਕੇ ਬਹਿ ਗਿਆ, ਸਿੰਘਾ ਰਾਹ ਵਿਚਕਾਰ।

ਬੈਂਤ

ਖਿੜ ਖਿੜ ਹੱਸ ਕੇ ਇਉਂ ਹੋਣੀ ਕਹਿਣ ਲੱਗੀ,
ਹਾਲਾਂ ਹਰਿਮੰਦਰ ਤੇਰਾ ਆਇਆ ਨਹੀਉਂ।
ਦਮਦਮੇ ਦਮਗਜੇ ਪਿਆ ਮਾਰਦਾ ਸੈਂ,
ਬਾਬਾ ਸੀਸ ਤੂੰ ਭੇਟ ਚੜ੍ਹਾਇਆ ਨਹੀਉਂ।
ਪੰਜ ਮੀਲਾਂ ਉੱਤੇ ਡੇਰਾ ਗੱਡ ਬੈਠੋਂ,
ਬਚਨ ਬੋਲਿਆ ਤੋੜ ਚੜ੍ਹਾਇਆ ਨਹੀਉਂ।
ਤੁਰਨ ਲੱਗਿਆਂ ਜਿਹੜੀ ਅਰਦਾਸ ਕੀਤੀ,
ਬਾਬਾ ਸਿੱਖੀ ਦਾ ਜੌਹਰ ਵਿਖਾਇਆ ਨਹੀਉਂ।

ਤੇਰਾ ਵੈਰੀਆਂ ਨੇ ਮੰਦਰ ਮੱਲਿਆ ਈ,
ਦੇ ਕੇ ਸੀਸ ਆਜ਼ਾਦ ਕਰਾਇਆ ਨਹੀਉਂ।
ਜਿਹੜੇ ਗੁਰਾਂ ਨੂੰ ਏਨਾ ਸਤਿਕਾਰਦਾ ਸੈਂ,
ਸੀਸ ਉਹਨਾਂ ਦੇ ਕੋਲ ਪੁਚਾਇਆ ਨਹੀਉਂ।
ਏਨਾ ਜਿਹੜੇ ਸ਼ਹੀਦਾਂ ਨੂੰ ਸਿਮਰਦਾ ਸੈਂ,
ਉਹਨਾਂ ਵੇਖ ਲੈ ਤੈਨੂੰ ਬਚਾਇਆ ਨਹੀਉਂ।
ਏਸੇ ਵਾਸਤੇ ਹੋਣੀ ਪ੍ਰਬਲ ਬਾਬਾ,
ਉਹਦਾ ਕਿਸੇ ਨੇ ਬਚਨ ਉਲਟਾਇਆ ਨਹੀਉਂ।
ਜੀਹਨੇ ਪੂਰ ਖਪਾਏ ਨੇ ਪਾਂਡਵਾਂ ਦੇ,
ਉਹਨਾਂ ਕਿਸੇ ਦਾ ਮੁੱਖ ਭਵਾਇਆ ਨਹੀਉਂ।
ਖੱਪਰ ਲਹੂ ਦਾ ਉਹ ਪੀ ਕੇ ਰੱਜਦੀ ਨਹੀਂ,
ਹਾਲਾਂ ਕਿਸੇ ਉਹਨੂੰ ਡੱਕਾ ਪਾਇਆ ਨਹੀਉਂ।
ਰਸਤੇ ਵਿਚ ਕਿਉਂ ਡਿੱਗਦੈਂ ਨਿਹੰਗ ਸਿੰਘਾ,
ਚਾਹੀਏ ਸਿੱਖੀ ਦਾ ਰੁਤਬਾ ਘਟਾਇਆ ਨਹੀਉਂ।
'ਸ਼ੌਂਕੀ' 'ਗੁਰਮੁਖ' ਦਾ ਸੂਰਜ ਛਿਪਣ ਲੱਗਾ,
ਹਾਲਾਂ 'ਜੋਗੀਆਂ' ਦਾ ਡੇਰਾ ਆਇਆ ਨਹੀਉਂ।

ਹੋਣੀ ਦੇ ਤਾਹਨੇ-ਮਿਹਣੇ ਸੁਣ ਕੇ ਬਾਬਾ ਜੀ ਦੇ ਬੁੱਲ੍ਹ ਫਰਕੇ ਕਿਉਂਕਿ ਸਿੱਖ ਕਦੇ ਬੋਲੀ ਨਹੀਂ ਸਹਾਰ ਸਕਦਾ। ਇਕ ਨਿਹੰਗ ਸਿੰਘ ਨੇ ਲਾਗੋਂ ਆਖਿਆ ਕਿ ਇਹਦਾ ਅਜੇ ਕੀ ਵਿਗੜਿਆ ਹੈ। (ਸਿੱਖ ਕੌਮ ਦੇ ਮਹਾਨ ਜਰਨੈਲ ਸੰਤ ਬਾਬਾ ਜਰਨੈਲ ਸਿੰਘ



ਜੀ 'ਖ਼ਾਲਸਾ' ਭਿੰਡਰਾਂਵਾਲੇ ਕਿਹਾ ਕਰਦੇ ਸਨ ਕਿ ਇਸ ਨਿਹੰਗ ਸਿੰਘ ਦਾ ਨਾਮ ਨੱਥਾ ਸਿੰਘ ਸੀ) ਏਨੀ ਗੱਲ ਕਹਿਣ ਦੀ ਦੇਰ ਸੀ ਕਿ ਪੂਰਨ ਸੰਤ ਸਿਪਾਹੀ ਬਾਬਾ ਦੀਪ ਸਿੰਘ ਜੀ ਖੱਬੀ ਤਲੀ 'ਤੇ ਸੀਸ ਟਿਕਾ ਕੇ ਸੱਜੇ ਹੱਥ ਵਿਚ ਫ਼ੌਲਾਦੀ ਖੰਡਾ ਪਕੜ ਕੇ ਲੜਦੇ ਹੋਏ ਅੰਮ੍ਰਿਤਸਰ ਸਾਹਿਬ ਪਹੁੰਚ ਕੇ ਆਪਣਾ ਪ੍ਰਣ 'ਮਰਉ ਤ ਹਰਿ ਕੈ ਦੁਆਰਿ' ਇਸ ਤਰ੍ਹਾਂ ਪੂਰਾ ਕਰਦੇ ਹਨ:

### ਦੋਹਿਰਾ

ਮਰਦ ਬਚਨ ਦੇ ਬਲੀ ਨੇ, ਸੁਣੋ ਸਿੰਘ ਦੇ ਬੋਲ।
ਸੀਸ ਟਿਕਾ ਲਿਆ ਤਲੀ 'ਤੇ, ਵੈਰੀ ਦੇਣੇ ਰੋਲ।
ਵਾਂਗ ਜੰਗਲ ਦੀ ਅੱਗ ਦੇ, ਹਰ ਥਾਂ ਪੁੱਜੀ ਗੱਲ।
ਬਾਬਾ ਵਧਦਾ ਆ ਰਿਹਾ, ਹਰਿਮੰਦਰ ਦੇ ਵੱਲ।

### ਬੰਬ ਛੰਦ

1

ਉੱਠੇ ਬਾਬਾ ਦੀਪ ਸਿੰਘ ਯੋਧਾ,
ਖੰਡਾ ਹੱਥ ਫੜ ਕੇ।
ਆਈ ਯਾਦ ਕਰੀ ਅਰਦਾਸ,
ਗੁਰੂ ਦਰ ਖੜ ਕੇ।
ਮੈਂ ਰਣ ਵਿਚ ਮਾਰਾਂ, ਆਏ,
ਮੁਗ਼ਲ ਜੋ ਚੜ੍ਹ ਕੇ।
ਸੀਸ ਚੱਕ ਲਿਆ, ਰਾਹ ਤੱਕ ਲਿਆ,
ਦਲੇਰ ਨੇ।

ਖੰਡਾ ਵਾਹੁਣਾ ਸ਼ੁਰੂ ਕਰਿਆ,
ਬੁੱਢੇ ਸ਼ੇਰ ਨੇ।

2

ਜੋ ਤੱਕੇ ਗੁਰਾਂ ਦੀ ਓਟ,
ਕਦੇ ਨਾ ਹਾਰੇ।
ਹਰ ਥਾਂ 'ਤੇ ਗੱਲਾਂ ਪੁੱਜੀਆਂ,
ਰਣ ਵਿਚ ਸਾਰੇ।
ਕਈ ਨੱਸ ਕੇ ਜਾਨ ਬਚਾਉਣ,
ਨਸੀਬਾਂ ਮਾਰੇ।
ਖੰਡਾ ਚੱਲਦਾ
ਕੋਈ ਨਹੀਂ ਝੱਲਦਾ,
ਘੇਰਦਾ।
ਚਰ੍ਹੀ ਵਾਂਗਰਾਂ ਵੈਰੀ ਵੱਢਦਾ,
ਖੰਡਾ ਸ਼ੇਰ ਦਾ।

3

ਹੋਏ ਸਿੰਘ ਦਿਲੋਂ ਹੁਸ਼ਿਆਰ,
ਜੋ ਵੈਰੀ ਰੋਲਣ।
ਫੜ ਧਰਮ ਰਾਜ ਜੀ ਤੱਕਣ,
ਸਿਰਾਂ ਨੂੰ ਤੋਲਣ।
ਸੀ ਖ਼ੁਸ਼ੀ ਵਿਚ ਸਿੰਘ ਸ਼ੇਰ,
ਜੈਕਾਰੇ ਬੋਲਣ।



ਵੈਰੀ ਰੋਣ ਪਏ,
ਦੁਖੀ ਹੋਣ ਪਏ,
ਨੱਸਦੇ।
ਸਿਰਾਂ ਬਿਨ ਸਿੰਘ ਲੜਦੇ,
ਜਾਂਦੇ ਦੱਸਦੇ।

4

ਕੋਈ ਰੋਕੇ ਉੱਤੇ ਢਾਲ,
ਕੋਈ ਤੇਗ਼ ਚਲਾਵੇ।
ਕੋਈ ਯਾਰ ਯਾਰ ਦੇ ਨਾਲ,
ਪਿਆ ਹੱਥ ਮਿਲਾਵੇ।
ਕੋਈ ਅੱਲ੍ਹਾ-ਅੱਲ੍ਹਾ ਕਰਦਾ,
ਜਾਨ ਬਚਾਵੇ।
ਜੰਗ ਮੱਚਦੀ,
ਤੇਗ਼ ਨੱਚਦੀ,
ਚੱਲਦੀ।
ਵਿਆਹੇ ਸੀ ਲਾੜੀਆਂ ਨਾਲ,
ਮੌਤ ਮੱਲਦੀ।

5

ਜਿਉਂ ਮਾਰਨ ਸੱਟ ਲੁਹਾਰ,
ਇਉਂ ਤੇਗ਼ਾਂ ਖੜਕਣ।
ਸਿੰਘ ਵਧੇ ਹੌਂਸਲੇ ਲੜਦੇ,

ਦੁਸ਼ਮਣ ਝੜਕਣ।
ਸੀ ਦੂਤ ਮੌਤ ਦੇ ਫਿਰਦੇ,
ਹੱਸਣ ਤੇ ਮੜਕਣ।
ਵੈਰੀ ਮੁੱਕਦੇ,
ਸਿੰਘ ਬੁੱਕਦੇ,
ਗੱਜਦੇ।
ਮੋਰਚਿਆਂ 'ਤੇ ਖ਼ਾਲਸੇ ਦੇ,
ਡੰਕੇ ਵੱਜਦੇ।

6

ਫਿਰੇ ਮੌਤ ਵਿਚੋਲਾ ਬਣ ਕੇ,
ਰਣ ਵਿਚ ਸਾਰੇ।
ਕਿਵੇਂ ਸਿੰਘਾਂ ਤੋਂ ਬਚ ਜਾਈਏ,
ਕਰਨ ਕਈ ਚਾਰੇ।
ਜੋ ਸਿੰਘਾਂ ਨੂੰ ਆਏ ਮੁਕਾਉਣ,
ਚਿੱਟੇ ਦਿਨ ਹਾਰੇ।
ਨਹੀਂ ਬਲ ਪਿਆ,
ਦਲ ਚਲ ਪਿਆ,
ਰਣ ਤੋਂ।
ਸਿੰਘਾਂ ਦਾ ਨਾ ਸ਼ੇਰ ਹਿੱਲਿਆ,
ਵੈਰੀ ਮਣ ਤੋਂ।

7



ਬਣ ਰਣ ਵਿਚ ਫਿਰਦੀ ਤੇਗ਼,
ਮੌਤ ਦੀ ਚੇਲੀ।
ਕਈ ਸਰੂਆਂ ਜਿਹੇ ਜਵਾਨ,
ਢਹਿਣ ਜਿਉਂ ਗੇਲੀ।
ਨੱਸੇ ਛੱਡ ਯਾਰਾਂ ਨੂੰ ਯਾਰ,
ਜੁੰਡੀ ਦੇ ਬੇਲੀ।
ਸਿੰਘ ਮਾਰਦੇ,
ਵੈਰੀ ਹਾਰਦੇ,
ਨੱਸ ਪਏ।
ਅੱਲ੍ਹਾ ਅੱਜ ਜਾਨ ਰੱਖ ਲਈਂ,
ਸਿੰਘਾਂ ਵੱਸ ਪਏ।

8

ਵਰ੍ਹੇ ਮੀਂਹ ਜਿਉਂ ਗੋਲੀਆਂ ਤੀਰ,
ਸਿੰਘਾਂ ਨੇ ਛੱਡੇ।
ਗਏ ਲੱਗ ਲੋਥਾਂ ਦੇ ਢੇਰ,
ਜਿਧਰ ਕੋਈ ਤੱਕੇ।
ਸਿੰਘਾਂ ਰੱਖ ਤਲੀਆਂ 'ਤੇ ਜਾਨ,
ਮਾਰ ਲਏ ਫੱਕੇ।
ਸ਼ੇਰ ਗੱਜਦੇ,
ਪਾਜੀ ਭੱਜਦੇ,
ਹੁੱਝ ਗਏ।

ਅੰਮ੍ਰਿਤਸਰ ਆਣ ਕੇ,
ਸਿੰਘ ਪੁੱਜ ਗਏ।

9

ਇਕ ਹੈਸਨ ਦੇਸ਼ ਦੇ ਦਰਦੀ,
ਇਕ ਲੁਟੇਰੇ।
ਜਿਨ੍ਹਾਂ ਅੱਗੇ ਕਦੇ ਨਹੀਂ ਵੇਖੇ,
ਸਿੰਘਾਂ ਦੇ ਜੇਰੇ।
ਜਿਵੇਂ ਜ਼ਹਿਰੀ ਬਾਜ਼ ਨੇ ਝੱਫੇ,
ਕੂੰਜ ਬਟੇਰੇ।
ਨੱਸੇ ਸ਼ਹਿਰ ਤੋਂ,
ਡਰ ਕਹਿਰ ਤੋਂ,
ਖਲੋਣ ਨਾ।
ਅੱਲ੍ਹਾ ਕਿਤੇ ਸਾਡੇ ਰਾਹਾਂ 'ਚ,
ਵੀ ਸਿੰਘ ਹੋਣ ਨਾ।

10

ਜੋ ਮੁਗ਼ਲ ਫ਼ੌਜ ਸੀ ਸਾਰੀ,
ਨੱਸ ਗਈ ਡਰ ਕੇ।
ਸਿੰਘ ਫ਼ੌਜ ਜੁਸ਼ਾਲੀ ਭਾਰੀ,
ਪੁੱਜੀ ਦਰ ਹਰਿ ਕੇ।
ਬਾਬਾ ਦੀਪ ਸਿੰਘ ਬਲਕਾਰੀ,
ਘਣਾ ਜੰਗ ਕਰ ਕੇ।



ਦਰ ਆਣ ਕੇ,
ਫ਼ਤਹਿ ਜਾਣ ਕੇ,
ਬਹਿ ਗਿਆ।
'ਗੁਰਮੁਖ' ਧੜ ਸਿੰਘ ਦਾ,
ਝੂਠਾ ਪੈ ਗਿਆ।

11

ਪੁੱਜ ਅੰਮ੍ਰਿਤਸਰ ਦੇ ਅੰਦਰ,
ਛੱਡੇ ਜੈਕਾਰੇ।
ਗਏ ਪੁੱਜ ਗੁਰਾਂ ਦੇ ਮੰਦਰ,
ਜੋਧੇ ਸਾਰੇ।
ਜੋ ਸੀ ਹਰਿ ਦਾ ਹਰਿਮੰਦਰ,
ਤਪੇ ਦਿਲ ਠਾਰੇ।
ਕੀਤੇ 'ਦਰਸ਼ਨ',
ਮੋਤੀ ਬਰਸਨ,
ਡੁੱਲ੍ਹ ਗਏ।
'ਜੋਗੀ ਸਿੰਘਾ' ਸੂਰਮਿਆਂ ਦੇ,
ਝੰਡੇ ਝੁੱਲ ਗਏ।

ਇਸ ਤਰ੍ਹਾਂ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜ ਕੇ ਸ਼ਹੀਦੀ ਦੇ ਕੇ ਬਾਬਾ ਜੀ ਨੇ ਆਪਣਾ ਕੀਤਾ ਹੋਇਆ ਪ੍ਰਣ ਪੂਰਾ ਕੀਤਾ।

ਇਸੇ ਤਰ੍ਹਾਂ ਬਾਕੀ ਸੂਰਮੇ ਬਾਬਾ ਨੌਧ ਸਿੰਘ ਚੱਬੇ ਕੋਲ

ਸ਼ਹੀਦ ਹੋਏ। ਬੀਰ ਸਿੰਘ ਤੇ ਹਰੀ ਸਿੰਘ ਸੰਗਰਾਣੇ ਕੋਲ, ਜਥੇਦਾਰ ਰਾਮ ਸਿੰਘ ਕਟੜਾ ਰਾਮਗੜ੍ਹੀਆ ਵਿਚ, ਸੱਜਣ ਸਿੰਘ, ਗੰਡਾ ਸਿੰਘ, ਅੱਗੜ ਸਿੰਘ, ਬਹਾਦਰ ਸਿੰਘ, ਹੀਰਾ ਸਿੰਘ, ਨਿਹਾਲ ਸਿੰਘ, ਗੋਪਾਲ ਸਿੰਘ, ਦਿਆਲ ਸਿੰਘ, ਬਾਲ ਸਿੰਘ, ਲਹਿਣਾ ਸਿੰਘ, ਰਣ ਸਿੰਘ, ਭਾਗ ਸਿੰਘ, ਨੱਥਾ ਸਿੰਘ, ਤਾਰਾ ਸਿੰਘ ਤੇ ਕੰਗ ਸਿੰਘ ਆਦਿ ਸੂਰਮੇ ਗੁਰੂ ਕੇ ਬਾਗ਼ ਵਿਚ ਸ਼ਹੀਦ ਹੋਏ। ਕੌਰ ਸਿੰਘ, ਮੰਨਾ ਸਿੰਘ, ਬਸੰਤ ਸਿੰਘ ਮੰਗਨੀ ਅਖਾੜੇ ਕੋਲ ਅਤੇ ਸ. ਧਰਮ ਸਿੰਘ ਬਿਬੇਕਸਰ ਸ਼ਹੀਦ ਹੋਏ।

ਇਹ ਹੈ ਉਹਨਾਂ ਬਹਾਦਰ ਸੂਰਬੀਰਾਂ ਦੀ ਅਮਰ ਗਾਥਾ, ਜਿਨ੍ਹਾਂ ਅੰਮ੍ਰਿਤਸਰ ਸਾਹਿਬ ਦੀ ਪਵਿੱਤਰਤਾ ਨੂੰ ਮੁੱਖ ਰੱਖਦਿਆਂ ਹੋਇਆਂ ਹੱਸ ਕੇ ਧਰਮ ਤੋਂ ਸ਼ਹੀਦੀਆਂ ਦਿੱਤੀਆਂ। ਇਹ ਜੰਗ 11 ਨਵੰਬਰ 1757 ਈਸਵੀ ਨੂੰ ਹੋਈ।

—ਸਮਾਪਤ—